## ਪਟਿਆਲਾ ਤੇ ਪੂਰਬੀ ਪੰਜਾਬ ਰਿਆਸਤੀ ਯੂਨੀਅਨ

ਦੇ

# ਬਜਟ

ਬਾਰੇ

# ਅਰਥ ਸਕੱਤਰ

ਦਾ

# ਤਸ਼ਰੀਹੀ ਸਮਰਣ ਪੱਤਰ

ਬਾਬਤ

## ਸਾਲ ੧੯੫੧–੫੨

(੧੩ ਅਪਰੈਲ ੧੯੫੦ ਤੋਂ ੩੧ ਮਾਰਚ ੧੯੫੨ ਤਕ)

ਭੁਪਿੰਦਰਾ ਸਟੇਟ ਪਰੈਸ ਪਟਿਆਲਾ।

# ਪਟਿਆਲਾ ਤੇ ਪੂਰਬੀ ਪੰਜਾਬ ਰਿਆਸਤੀ ਯੂਨੀਅਨ ਸਰਕਾਰ

## ਅਰਥ ਸਕੱਤਰ ਸਾਹਿਬ ਦਾ ੧੯੫੧-੫੨ ਦੇ ਬਜਟ

## ਬਾਰੇ

## ਭਸ਼ਰੀਹੀ ਸਮਰਣ ਪੱਤਰ

੧. (ੳ) ਮਿਤੀ ੧੩-੪-੧੯੫੦/੧-੧-੨੦੦੭ ਬਿਕਰਮੀ ਨੂੰ ਪਟਿਆਲਾ ਤੇ ਪੂਰਬੀ ਪੰਜਾਬ ਰਿਆਸਤੀ ਯੂਨੀਅਨ ਦਾ ਰੋਕੜ ਬਕਾਇਆ ਹਠ ਲਿਖੇ ਅਨੁਸਾਰ ਸੀ:-

| | ਰੁਪਏ | ਆਨੇ | ਪਾਈ |
|---|---|---|---|
| ਖਜ਼ਾਨਿਆਂ ਵਿੱਚ ਰੋਕੜ | ੨,੫੭,੪੯,੦੨੧ | ੧੦ | ੭ |
| ਬੈਂਕਾਂ ਵਿੱਚ ਰੋਕੜ | ੧,੬੨,੪੨,੨੨੯ | ੭ | ੧* |
| ਜੋੜ | ੪,੧੯,੯੧,੨੫੧ | ੧ | ੮ |

ਸਾਲ ਦੇ ਦੌਰਾਨ ਇਹ ਪਤਾ ਲੱਗਿਆ ਕਿ ਪਹਿਲੀ ਰਿਆਸਤ ਕਪੂਰਥਲਾ ਦੇ ਕੁਝ ਅਫਸਰਾਂ ਨੇ ਰਿਆਸਤ ਦੇ ਜਮ੍ਹਾ ਲੇਖੇ ਇੰਪੀਰਅਲ ਬੈਂਕ ਆਫ ਇੰਡੀਆ, ਜਲੰਧਰ ਨਾਲ ਖੋਲ੍ਹ ਰਖੇ ਸਨ ਅਤੇ ਉਨ੍ਹਾਂ ਨੂੰ ਕਾਇਮ ਰੱਖਿਆ ਹੋਇਆ ਸੀ। ਅਜਿਹੇ ਲੇਖਿਆਂ ਦਾ ਨੰਬਰ ੪੫ ਸੀ ਅਤੇ ਇਸ ਵਿਚਲੀ ਕੁਲ ਰਕਮ ੧੨.੨੩ ਲੱਖ ਰੁਪਏ ਸੀ। ਮਿਤੀ ੫-੫-੨੦੦੫ ਨੂੰ ਜਦੋਂ ਪੈਪਸੂ ਬਣਾਈ ਗਈ, ਲਏ ਰੋਕੜ ਬਕਾਏ ਵਿਚ ਇਹ ਰਕਮ ਸ਼ਾਮਲ ਨਹੀਂ ਕੀਤੀ ਗਈ। ੧੨.੨੩ ਲੱਖ ਰੁਪਏ ਦੀ ਇਸ ਰਕਮ ਵਿਚੋਂ ੭੮,੦੦੦ ਰੁਪਿਆ ਜੋ ਪਰਾਈਵੇਟ ਅਮਾਨਤਾਂ ਦੀ ਪਰਕਾਰ ਦਾ ਸੀ, ਸਬੰਧਤ ਧਿਰਾਂ ਦੇ ਨਾਉਂ ਤਬਦੀਲ ਕੀਤਾ ਗਿਆ ਅਤੇ ੧੧.੪੫ ਲਖ ਰੁਪਏ ਦਾ ਬਕਾਇਆ, ਚਲਦੇ ਸਾਲ ਦੇ ਰੋਕੜ ਬਕਾਏ ਵਿਚ ਲਿਆ ਗਿਆ ਹੈ। ਇਨ੍ਹਾਂ ਤੋਂ ਇਲਾਵਾ ਦੱਧ ਵਰਖਾ ਸਹਾਇਤਾ ਫੰਡ ਹੜ ਸਹਾਇਤਾ ਫੰਡ

*ਨੋਟ-

ਬੈਂਕਾਂ ਦੀ ਰਕਮ ਵਿੱਚ ੩,੨੫੩ ਰੁਪਏ ੪ ਆਨੇ ੧੨ ਪਾਈ ਦੀ ਰਕਮ ਸ਼ਾਮਲ ਹੈ ਜੋ ਪਹਿਲੀ ਰਿਆਸਤ ਪਟਿਆਲਾ ਦੇ ਲੇਖੇ ਦਾ ਬਕਾਇਆ ਦਰਸਾਉਂਦੀ ਹੈ ਜੋ ਅਲਾਇੰਸ ਬੈਂਕ ਆਫ ਸ਼ਿਮਲਾ ਲਿਮਿਟਡ, ਜਿਸ ਦਾ ਦਵਾਲਾ ਨਿਕਲ ਗਿਆ ਹੈ, ਦੀਆਂ ਬਰਾਂਚਾਂ ਵਿੱਚ ਹੈ ਅਗਲੇ ਸਾਲ ਵਿੱਚ ੬ ਪਾਈ ਪਰਤੀ ਰੁਪਿਆ ਅੰਤਮ ਮੁਨਾਫ਼ੇ ਦੀ ਆਸ ਹੈ।

ਆਦਿ ਵਰਗੇ ੨੬ ਗੁਪਤ ਲੇਖੇ ਹਨ, ਜ਼ਿਨ੍ਹਾਂ ਦੀ ਕੁਲ ਰਕਮ ੧,੧੨,੯੬੨, ਰੁਪਏ ੨ ਆਨੇ ੯ ਪਾਈ ਹੁੰਦੀ ਹੈ ਅਤੇ ਇਹ ਬੈਂਕ ਆਫ ਪਟਿਆਲਾ ਦੀਆਂ ਬਹੁਤ ਸਾਰੀਆਂ ਬਰਾਂਚਾਂ ਵਿੱਚ ਰਖੇ ਹੋਏ ਹਨ।

ਮਿਤੀ ੫-੫-੨੦੦੫ ਨੂੰ ਲਏ ਰੋਕੜ ਬਕਾਏ ਵਿੱਚ, ਇਹ ਲੇਖੇ ਭੀ ਸ਼ਾਮਲ ਨਹੀਂ ਕੀਤੇ ਗਏ ਸਨ। ਇਨ੍ਹਾਂ ਲੇਖਿਆਂ ਬਾਰੇ ਸਾਰੀ ਹਾਲਤ ਦਾ ਪਤਾ ਲਾਉਣ ਲਈ ਉੱਦਮ ਕੀਤਾ ਜਾ ਰਿਹਾ ਹੈ।

## ਸਰਕਾਰੀ ਸਿਕਿਉਰਟੀਆਂ

(ਅ) ਮਿਤੀ ੧-੧-੨੦੦੬ ਬਿਕਰਮੀ (੧੩-੪-੧੯੪੯) ਨੂੰ ਯੂਨੀਅਨ ਦੇ ਕਬਜ਼ੇ ਵਿਚਲੀਆਂ ਸਰਕਾਰੀ ਸਿਕਿਉਰਟੀਆਂ ਦਾ ਕੁਝ ਪਰਤੱਖ ਮੁਲ ੪,੦੭,੪੩, ੪੧੫ ਰੁਪਏ ਸੀ। ਸਾਲ ੨੦੦੬ ਬਿਕਰਮੀ (੧੯੪੯-੫੦) ਦੇ ਦੌਰਾਨ, ੬੦,੦੦੦ ਰੁਪਏ ਦੇ ਪਰਤੱਖ ਮੁਲ ਦੀਆਂ ੪% ਪੰਜਾਬ ਤਮੱਸਕਾਂ ੧੯੪੯ ਉਗਰਾਹੀਆਂ ਗਈਆਂ ਸਨ ਅਤੇ ਹਸਪਤਾਲ ਫੰਡ ਦੇ ੧੦,੬੬,੯੧੨ ਰੁਪਏ ੯ ਆਨੇ ਲਈ ਬੈਂਕ ਆਫ ਪਟਿਆਲਾ ਦੇ ਰੋਕੜ ਸਰਟੀਫਿਕੇਟ ਲਏ ਗਏ ਸਨ। ੨੬,੨੫,੬੦੦ ਰੁਪਏ ਲਈ ੩% ਵਿਆਜ ਦੇ ੧੯੪੯-੫੨ ਦੇ ਕਰਜ਼ੇ ਨੂੰ ੨੬,੩੮,੭੦੦ ਰੁਪਏ ਲਈ $੨\frac{੩}{੪}$% ਦੇ ੧੯੬੨ ਦੇ ਕਰਜ਼ੇ ਵਿੱਚ ਬਦਲਣ ਕਰਕੇ ੧੩,੧੦੦ ਰੁਪਏ ਦਾ ਵਾਧਾ ਸੀ। ੧੩-੪-੧੯੫੦ ਨੂੰ ਸਰਕਾਰੀ ਸਿਕਿਉਰਟੀਆਂ ਵਿੱਚ ਰਿਆਸਤ ਦੀਆਂ ਲਾਗਤਾਂ ਦਾ ਜੋੜ ਪੰਨਾ ੭ ਦੇ ਨਕਸ਼ੇ ਦੇ ਵੇਰਵੇ ਅਨੁਸਾਰ ੪,੧੭,੬੩,੪੨੭ ਰੁਪਏ ੯ ਆਨੇ ਹੋਇਆ।

ਚਲਦੇ ਆਰਥਕ ਸਾਲ ਦੇ ਦੌਰਾਨ, ੫,੨੦,੧੦੦, ਰੁਪਏ ਲਈ ੩% ਵਿਆਜ ਦੇ ਪੰਜਾਬ ਤਮੱਸਕ ੧੦੨ ਰੁਪਏ ੪ ਆਨੇ % ਤੇ ਵੇਚੇ ਗਏ ਸਨ ਅਤੇ ੩% ਵਿਆਜ ਦੇ ੧੯੪੬ ਦੇ ਬਦਲਵੇਂ ਕਰਜ਼ੇ ਤੇ ਲਾਈ ਬੱਟਤ ਅਤੇ ੫,੩੧,੮੦੦ ਰੁਪਏ ਦੇ ਪਰਤੱਖ ਮੁਲ ਦੀਆਂ ਸਿਕਿਉਰਟੀਆਂ ੯੩ ਰੁਪਏ ੧ ਆਨੇ % ਤੇ ਖਰੀਦੀਆਂ ਗਈਆਂ ਸਨ।

੧੦,੧੦੦ ਰੁਪਏ ਦੇ ਪਰਤੱਖ ਮੁਲ ਦੇ ੩% ਵਿਆਜ ਵਾਲੇ ੧੯੪੯-੫੨ ਦੇ ਕਰਜ਼ੇ ਦੀਆਂ ਸਿਕਿਉਰਟੀਆਂ ਜਿਹੜੀਆਂ ੧੯੪੯ ਵਿੱਚ ਪਰਪਕ

ਦੇਈਆਂ, ਰੀਜ਼ਰਵ ਬੈਂਕ ਆਫ ਇੰਡੀਆ, ਦਿਲੀ ਪਾਸ ਉਗਰਾਹੀ ਲਈ, ਭਰ ਦਿਤੀਆਂ ਹਨ ਅਤੇ ਚਲਦੇ ਆਰਥਕ ਸਾਲ ਵਿੱਚ ਬੱਟਤਾਂ ਦੇ ਮਿਲਣ ਦੀ ਸੰਭਾਵਨਾ ਹੈ। ਜੇ ਸਾਲ ਦੇ ਦੌਰਾਨ ਹੋਰ ਵਿਹਾਰ ਨਾ ਕੀਤਾ ਗਿਆ ਤਾਂ ੧੯੫੦–੫੧ ਦੇ ਅੰਤ ਤੇ ਸਰਕਾਰੀ ਸਿਕਿਉਰਟੀਆਂ ਵਿੱਚ ਕੁਲ ਲਾਗਤਾਂ ੪,੧੭,੬੫,੧੨੭ ਰੁਪਏ ੯ ਆਨੇ ਹੋ ਜਾਣਗੀਆਂ।

ਸਰਕਾਰੀ ਸਿਕਿਉਰਟੀਆਂ ਵਿੱਚ ਸਮੂਹ ਲਾਗਤਾਂ ਸਮੇਤ ੫ ਸਾਲ ਦੇ ਸਰਟੀਫਿਕੇਟਾਂ ਦੇ ਹੁੰਡੀਆਂ ਦੀ ਸੂਰਤ ਵਿੱਚ ਰਖੀਆਂ ਗਈਆਂ ਸਨ। ਭਿੰਨ ਭਿੰਨ ਰਕਮਾਂ ਲਈ ੧,੧੯੬ ਹੁੰਡੀਆਂ ਸਨ ਅਤੇ ਉਨ੍ਹਾਂ ਨੂੰ ਸੰਭਾਲਣ ਦੇ ਕੰਮ ਨੂੰ ਸੌਖਾ ਕਰਨ ਲਈ ਇਹ ਫੈਸਲਾ ਕੀਤਾ ਗਿਆ ਕਿ ਇਨ੍ਹਾਂ ਹੁੰਡੀਆਂ ਨੂੰ ਹਰੇਕ ਕਰਜ਼ੇ ਲਈ ਇੱਕ ਸਟਾਕ ਸਰਟੀਫਿਕੇਟ ਵਿੱਚ ਤਬਦੀਲ ਕੀਤਾ ਜਾਵੇ। ਇਸ ਕੰਮ ਦੀ, ਚਲਦੇ ਆਰਥਕ ਸਾਲ ਦੇ ਖਾਤਮੇਂ ਤੋਂ ਪਹਿਲਾਂ ਪੂਰਨ ਹੋਣ ਦੀ ਆਸ ਹੈ ਅਤੇ ਫੇਰ ਹੁਣ ਦੀਆਂ ੧,੧੯੧ ਦੇ ਮੁਕਾਬਲੇ ਵਿੱਚ ਕੇਵਲ ੨੯ ਲਿਖਤਾਂ ਹੀ ਸੰਭਾਲਣੀਆਂ ਰਹਿ ਜਾਣਗੀਆਂ। ਅਕਾਸਮਿਕਤਾ ਦੀ ਸੂਰਤ ਵਿੱਚ ਕੈਸ਼ ਕਰਾਉਣ ਨੂੰ ਸੌਖੇ ਬਣਾਉਣ ਲਈ, ੩% ਵਿਆਜ ਦੇ ੧੯੫੯–੬੧ ਦੇ ਕਰਜ਼ੇ ਦੀਆਂ ੫੭ ਲੱਖ ਦੇ ਪਰਤੱਖ ਮੂਲ ਦੀਆਂ ੧੨੭ ਹੁੰਡੀਆਂ, ਵੱਧ ਮੂਲ ਦੀਆਂ ੬ ਹੁੰਡੀਆਂ ਵਿੱਚ ਤਬਦੀਲ ਕੀਤੀਆਂ ਜਾ ਰਹੀਆਂ ਹਨ।

ਨਵੰਬਰ ੧੯੫੦ ਨੂੰ ਰੋਕੜ ਬਕਾਏ ਵਿਚੋਂ ੧$\frac{੧}{੪}$ ਕਰੋੜ ਰੁਪਏ ਦੀ ਰਕਮ ਇੰਪੀਰੀਅਲ ਬੈਂਕ ਆਫ ਇੰਡੀਆ, ਅੰਬਾਲਾ ਸ਼ਹਿਰ ਵਿੱਚ ਮਿਆਦੀ ਅਮਾਨਤਾਂ ਤੇ ਲਾਗਤ ਲਾਈ ਗਈ ਸੀ ਜੋ ੧$\frac{੧}{੨}$% ਵਿਆਜ ਸਹਿਤ ਇਕ ਸਾਲ ਪਿੱਛੋਂ ਮੁੜ ਦੇਣ ਯੋਗ ਹੈ। ਮਿਆਦੀ ਅਮਾਨਤਾਂ ਤ ਕੁੱਲ ਲਾਗਤ ੧,੨੯,੧੫,੦੦੦ ਰੁਪਏ ਹੈ।

## ਵਿਉਪਾਰਕ ਕਮਾਂ ਤੇ ਸਰਮਾਇਕ ਲਾਗਤਾਂ

(ੲ) ੧੩-੪-੧੯੫੦ ਨੂੰ ਵਿਉਪਾਰਕ ਕੰਮਾਂ ਤੇ ਯੂਨੀਅਨ ਦੀਆਂ ਲਾਗਤਾਂ ਦਾ ਜੋੜ ੫੨, ੭੩, ੪੦੪ ਰੁਪਏ ੧ ਆਨਾ ਸੀ ਜਿਸ ਦਾ ਵੇਰਵਾ ਪੰਨਾ ੧੦ ਤੇ ਦਿੱਤਾ ਗਿਆ ਹੈ।

ਚਲਦੇ ਆਰਥਕ ਸਾਲ ਵਿਚ ਨਿਮਨ ਲਿਖਤ ਹਿੱਸੇ ਰੀਜ਼ਰਵ ਬੈਂਕ ਆਫ ਇੰਡੀਆਂ ਦੇ ਸਲਾਹ ਮਸ਼ਵਰੇ ਨਾਲ ਵੇਚੇ ਗਏ ਸਨ:-

| | ਰੁਪਏ ਆ: ਪਾ: |
|---|---|
| ਸ੍ਰੀ ਗੋਪਾਲ ਪੇਪਰ ਮਿਲਜ਼ ਲਿਮਿਟਿਡ | ੨੯,੦੨੦-੦-੦ |
| ਟੀਟਾ ਗੜ੍ਹ ਪੇਪਰ ਮਿਲਜ਼ ਲਿਮਿਟਿਡ | ੧੫,੧੭੮-੮-੦ |

ਸ਼ਾਮ ਜੀ ਕਰਮਸੀ ਰਾਹੀਂ ਕੀਤੀਆਂ ਲਾਗਤਾਂ ਤੋਂ ੧੦,੧੩੧ ਰੁਪਏ ੧ ਆਨੇ ਦੀ ਰਕਮ ਉਗਰਾਹੀ ਗਈ ਸੀ। ੫ ਲੱਖ ਰੁਪਏ ਦੀ ਰਕਮ ਜਗਤਜੀਤ ਕਾਟਨ ਟੈਕਸਟਾਈਲ ਮਿਲਜ਼ ਲਿਮਿਟਿਡ ਫਗਵਾੜਾ ਦੀਆਂ ੬% ਵਿਆਜ ਦੀਆਂ ਡੀਬੈਂਚਰਾਂ ਤੇ ਲਾਗਤ ਲਾਈ ਗਈ ਸੀ। ਚਲਦੇ ਆਰਥਕ ਸਾਲ ਦੇ ਖਾਤਮੇ ਤੇ ਵਿਉਪਾਰਕ ਕੰਮਾਂ ਤੇ ਲਾਗਤਾਂ ਦਾ ਜੋੜ ੫੭,੧੯,੦੭੪ ਰੁਪਏ ੮ ਆਨੇ ਹੋਵੇਗਾ।

ਚਲਦੇ ਆਰਥਕ ਸਾਲ ਦੇ ਖਾਤਮੇ ਤੇ ਯੂਨੀਅਨ ਦੀਆਂ ਸਮੂਹ ਲਾਗਤਾਂ ਦਾ ਜੋੜ ਨਿਮਨ ਵੇਰਵੇ ਅਨੁਸਾਰ ੬,੦੨,੯੯,੨੦੨ ਰੁਪਏ ਹੋਵੇਗਾ:-

| | |
|---|---|
| ਸਰਕਾਰੀ ਸਿਕਿਉਰਟੀਆਂ | ੪,੧੭,੬੫,੧੨੭-੮-੦ |
| ਮਿਆਦੀ ਅਮਾਨਤਾਂ | ੧,੨੮,੧੫,੦੦੦-੦-੦ |
| ਵਿਉਪਾਰਕ ਕੰਮਾਂ ਤੇ ਲਾਗਤਾਂ | ੫੭,੧੯,੦੭੪-੮-੦ |
| ਜੋੜ | ੬,੦੨,੯੯,੨੦੨-੦-੦ |

ਇਸ ਸਰਕਾਰ ਨੂੰ ਇਹ ਪਤਾ ਲੱਗਿਆ ਹੈ ਕਿ ਰਿਆਸਤ ਜੀਂਦ ਦੇ ਡਾਕਖਾਨਾ ਅਧਿਕਾਰੀਆਂ ਵੱਲੋਂ ੧ ਲੱਖ ਰੁਪਏ ਦੀ ਰਕਮ ਪੈਪਸੂ ਦੇ ਬਣਨ ਤੇ ਰਿਆਸਤ ਜੀਂਦ ਵੱਲੋਂ ਲਏ ਰੋਕੜ ਬਕਾਏਦੇ ਜੋੜ ਵਿੱਚ ਨਹੀਂ ਗਿਣੀ ਗਈ।

ਲਾਗਤਾਂ ਹੇਠ ਲਿਖੇ ਅਨੁਸਾਰ ਹਨ :-

| | |
|---|---|
| ਕੌਮੀ ਬੱਚਤ ਸਰਟੀਫੀਕੇਟ | ੫ ੦੦੦-੦-੦ |
| ਮਿਆਦੀ ਅਮਾਨਤਾਂ ਦੀ ਆਮਦਨ | ੯੦,੦੦੦-੦-੦ |
| ਜੰਗੀ ਅਮਾਨਤਾਂ | ੫,੦੦੦-੦-੦ |
| ਜੋੜ | ੧,੦੦,੦੦੦-੦-੦ |

ਉਪਰੋਕਤ ਵਰਣਨ ਕੀਤੀ ਅਮਾਨਤਾਂ ਦੀ ਆਮਦਨ ਅਤੇ ਸਰਟੀਫੀਕੇਟ ਰਿਆਸਤ ਜੀਂਦ ਦੇ ਡਾਕਖਾਨਿਆਂ ਦੇ ਸੁਪਰਡੰਟਾਂ ਦੇ ਹੱਕ ਵਿੱਚ ਜਾਰੀ ਕੀਤੇ ਗਏ ਸਨ। ਇਹ ਅਰਥ ਵਿਭਾਗ ਵੱਲੋਂ ਕੇਵਲ ਜਨਵਰੀ ੧੯੫੧ ਵਿੱਚ ਵਸੂਲ ਕੀਤੇ ਗਏ ਕਿਉਂਕਿ ਡਾਕਖਾਨੇ ਦਾ ਮਹਿਕਮਾ ਭਾਰਤ ਸਰਕਾਰ ਨੇ ਲੈ ਲਿਆ ਹੈ ਇਹ ਹੱਕ ਅਨੁਸਾਰ ਉਨ੍ਹਾਂ ਨਾਲ ਸਬੰਧ ਰਖਦੇ ਹਨ ਅਤੇ ਇਹ ਤਜਵੀਜ਼ ਕੀਤੀ ਗਈ ਹੈ ਕਿ ਇਨ੍ਹਾਂ ਨੂੰ ਭਾਰਤ ਸਰਕਾਰ ਦੇ ਹਵਾਲੇ ਕੀਤਾ ਜਾਵੇ।

## ਫੰਡ

ਸਾਲ ੨੦੦੫ ਦੇ ਖਾਤਮੇ ਤੇ ਮੁੜ ਤਰਤੀਬੇ ੭ ਫੰਡਾਂ ਦਾ ਬਕਾਇਆ ੨,੦੧,੬੪,੪੬੩ ਰੁਪਏ ਸੀ। ੨੦੦੬ ਬਿਕ੍ਰਮੀ ਦੇ ਦੌਰਾਨ, ਪੈਪਸੂ ਵੱਲੋਂ ਸਮਿਲਤ ਰਿਆਸਤਾਂ ਤੋਂ ਲਈਆਂ ੨½ ਕਰੋੜ ਰੁਪਏ ਦੇ ਕੁੱਲ ਮੁੱਲ ਦੀਆਂ ਅਨਿਸਚਿਤ ਸਿਕਿਉਰਟੀਆਂ ਜਨਰਲ ਰਾਖਵੇਂ ਫੰਡ ਵਿੱਚ ਜਮਾਂ ਕੀਤੀਆਂ ਗਈਆਂ ਸਨ। ੧੫,੨੧, ੫੦੦ ਰੁਪਏ ਦੇ ਬਕਾਏ ਦਾ ਹਸਪਤਾਲ ਫੰਡ, ਜਿਸ ਵਿਚੋਂ, ੧੦,੬੬,੯੧੨ ਰੁਪਏ ੮ ਆਨੇ ਦੇ ਬੈਂਕ ਆਫ ਪਟਿਆਲਾ ਦੇ ਰੋਕੜ ਸਰਟੀਫੀਕੇਟ ਸਨ, ਭੀ ਵਾਧੂ ਫੰਡ ਦੇ ਤੌਰ ਤੇ ਲਿਆ ਗਿਆ ਸੀ।

ਸਾਲ ੨੦੦੬ ਬਿਕਰਮੀ ਦੇ ਮੁੱਢ ਅਤੇ ਖ਼ਾਤਮੇਂ ਦੇ ਬਕਾਏ ਅਤੇ ਇਸ ਦੇ ਦੌਰਾਨ ਦੇ ਫੰਡਾਂ ਦੇ ਖਰਚ ਨਿਮਨ ਅਨੁਸਾਰ ਹਨ :–

| | | ੧-੧-੨੦੦੬ ਨੂੰ ਬਕਾਇਆ | ੨੦੦੬ ਬਿਕਰਮੀ ਵਿਚ ਖਰਚ | ੨੦੦੬ ਦੇ ਅੰਤ ਤੇ ਬਕਾਇਆ |
|---|---|---|---|---|
| | | ਲੱਖਾ ਰੁਪਿਆਂ ਵਿੱਚ | | |
| ੧. | ਉੱਨਤੀ ਫੰਡ | ੧੦੦.੦੦ | ੨.੭੧ | ੯੭.੨੯ |
| ੨. | ਸਹਾਇਤਾ ਫੰਡ | ੩੦.੦੦ | .੯੮ | ੨੯.੦੨ |
| ੩. | ਪਛੜੀਆਂ ਸ਼ਰਣੀਆਂ ਫੰਡ | ੧੫.੦੦ | .੫੫ | ੧੪.੪੫ |
| ੪. | ਪਿੰਡ ਸੁਧਾਰ ਫੰਡ | ੩੦.੦੦ | . . . | ੩੦.੦੦ |
| ੫. | ਵਧੇਰੀ ਕਾਸ਼ਤ ਅਤੇ ਪਰਾਪਤੀ ਦੀਆਂ ਵਿਉਂਤਾਂ ਸਬੰਧੀ ਫੰਡ | ੭.੭੩ | ੩.੮੦ | ੩.੯੩ |
| ੬. | ਦਿੱਕ ਰੋਕ ਫੰਡ | .੨੬ | . . . | .੨੬ |
| ੭. | ਜਨਰਲ ਰਾਖਵਾਂ ਫੰਡ | ੨੬੮.੬੫ | . . . | ੨੬੮.੬੫ |
| ੮. | ਹਸਪਤਾਲ ਫੰਡ | ੧੫.੨੨ | . . . | ੧੫.੨੨ |
| | ਜੋੜ | ੪੬੬.੮੬ | ੮.੦੪ | ੪੫੮.੮੨ |

ਸਾਲ ੨੦੦੬ ਬਿਕਰਮੀ ਵਿੱਚ ਭੂਪਿੰਦਰਾ ਸਰਕਾਰੀ ਛਾਪੇਖਾਨੇ ਅਤੇ ਟੈਲੀਫੂਨ ਦੇ ਘਸਾਈ ਫੰਡਾਂਵਿੱਚ ੫੦੦,੦੦ ਰੁਪਏ ਅਤੇ ੧੦,੦੦੦ ਰੁਪਏ ਵਧਾਏ ਗਏ ਸਨ, ਜਿਨ੍ਹਾਂ ਨਾਲ ਇਨ੍ਹਾਂ ਫੰਡਾਂ ਦੇ ਬਕਾਏ ਕਰਮਵਾਰ ੩,੦੦,੦੦੦ ਅਤੇ ੫੦,੦੦੦ ਰੁਪਏ ਤੱਕ ਹੋ ਗਏ।

ਸਾਲ ੨੦੦੬ ਬਿਕਰਮੀ ਲਈ ਸ਼ਾਹੀ ਜੀਵਕਾ ਦੇ ਰਾਖਵੇਂ ਫੰਡਾਂ ਦਾ ਮੁੱਢਲਾ ਬਕਾਇਆ ੧੨,੭੭,੬੨੪ ਰੁਪਏ ਸੀ ਇਸ ਵਿੱਚ ੮ ਲੱਖ ਰੁਪਏ ਦਾ ਵਾਧਾ ਸੀ ਅਤੇ ਸਾਲ ਵਿੱਚ ਕੁਲ ਕਢਵਾਈਆਂ (ਰਕਮਾਂ) ੧੭,੪੫,੦੯੨ ਰੁਪਏ ਬਣ ਗਈਆਂ, ਸਾਲ ਦੇ ਅੰਤ ਤੇ ੩,੩੨,੫੩੨ ਰੁਪਏ ਬਕਾਇਆ ਰਿਹਾ ਜੋ ਨਿਮਨ ਲਿਖਤ ਹੈ:—

| | |
|---|---|
| ਮਾਲੇਰਕੋਟਲਾ | ੭੧,੬੨੯ ਰੁਪਏ |
| ਜੀਂਦ | ੨,੩੩,੮੭੩ ਰੁਪਏ |
| ਕਲਸੀਆ | ੨੫,੦੦੦ ਰੁਪਏ |
| ਨਾਲਾ ਗੜ੍ਹ | ੨,੦੩੦ ਰੁਪਏ |
| ਜੋੜ | ੩,੩੨,੫੩੨ ਰੁਪਏ |

ਇਸ ਲਈ ਸਾਲ ੨੦੦੬ ਬਿਕਰਮੀ ਦੇ ਅੰਤ ਤੇ ਉਪਰ ਦਸੇ ਫੰਡਾਂ ਦਾ ਜੋੜ ਹੇਠ ਲਿਖੇ ਅਨੁਸਾਰ ਸੀ:—

| | |
|---|---|
| ਪੰਨਾ ੫ ਤੇ ਵਰਣਨ ਕੀਤੇ ਅੱਠ ਫੰਡਾਂ ਦਾ ਜੋੜ | ੪,੫੮,੯੨,੩੬੩ ਰੁਪਏ |
| ਘਸਾਈ ਫੰਡ | ੩,੫੦,੦੦੦ ਰੁਪਏ |
| ਸ਼ਾਹੀ ਜੀਵਕਾ ਦੇ ਰਾਖਵੇਂ ਫੰਡ | ੩,੩੨,੫੩੨ ਰੁਪਏ |
| ਜੋੜ | ੪,੬੫,੬੪,੮੯੫ ਰੁਪਏ |

ਸਾਲ ੨੦੦੬ ਬਿਕਰਮੀ ਦੇ ਅੰਤ ਤੇ ਭਿੰਨ ਭਿੰਨ ਫੰਡਾਂ ਤੇ ਨਿਸਚਿਤ ਲਾਗਤਾਂ ਦੇ ਵੇਰਵੇ, ਇਸ ਸਮਰਣ ਪੱਤਰ ਦੀ ਨੱਥੀ ਵਿੱਚ ਦਿਤੇ ਗਏ ਹਨ।

ਸਾਲ ੨੦੦੬ ਬਿਕਰਮੀ ਦੇ ਅੰਤ ਤੇ ਯੂਨੀਅਨ ਦਾ ਧਨ-ਧਾਮ ਤੇ ਦੇਣਦਾਰੀਆਂ ਅਤੇ ਦੇਣਦਾਰੀਆਂ ਉਤੇ ਧਨ-ਧਾਮ ਦੀ ਕੁਲ ਬੇਸ਼ੀ ਅੱਗੇ ਲਿਖੇ ਅਨੁਸਾਰ ਹੈ:—

## ਧਨ-ਧਾਮ

| | | |
|---|---|---|
| | ਵੁਪਏ ਆ: ਪਾ: | ਰੁ: ਆ: ਪਾ: |
| ੧. ਪੱਕੀਆਂ ਪੇਸ਼ਗੀਆਂ | ੫੧,੦੫੦-੨-੦ | |
| ੨. ਇਤਰਾਜ਼ ਪੁਸਤਕ ਪੇਸ਼ਗੀਆਂ | ੧,੧੯,੫੬,੧੨੩-੬-੦ | |
| ੩. ਹੋਰ ਪੇਸ਼ਗੀਆਂ | ੯,੬੦,੯੫੦-੧੧-੧੧ | |
| ੪. ਚਲਦੇ ਲੇਖਿਆਂ ਦੀ ਨੈੱਟ ਬਾਕੀ | ੬੯,੭੭,੦੧੩-੦-੨ | |
| ੫. ਉਜੜੇ ਪ੍ਰਾਣੀਆਂ, ਪੈਪਸੂ ਉਨਤੀ ਬੋਰਡ, ਵਿਅਕਤੀ ਗਤ ਤੇ ਦਸਤਕਾਰੀਆਂ ਆਦਿ ਨੂੰ ਉਧਾਰ। | ੧,੨੧,੬੬,੯੯੭-੧੨-੧੧ | |
| ੬. ਸਰਕਾਰੀ ਸਿਕਿਉਰਟੀਆਂ | ੪,੧੭,੬੩,੪੨੭-੮-੦ | |
| ੭. ਵਿਉਪਾਰਕ ਕੰਮ ਵਿੱਚ ਲਾਗਤਾਂ | ੫੨,੭੩,੪੦੪-੧-੦ | |
| ੮. ਮਿਆਦੀ ਅਮਾਨਤਾਂ | ੩,੧੫,੦੦੦-੦-੦ | |
| ੯. ਰੋਕੜ | ੪,੧੯,੯੧,੨੫੧-੧-੮ | ੧੨,੧੪,੫੫,੨੧੭-੧੧-੮ |

## ਦੇਣਦਾਰੀਆਂ

| | |
|---|---|
| ੧. ਫੰਡ | ੪,੬੫,੬੪,੮੯੫-੦-੧੧ |
| ੨. ਡਾਕਖਾਨੇ ਦੇ ਬੱਚਤ ਬੈਂਕਾਂ ਵਿੱਚ ਅਮਾਨਤਾਂ | ੬੮,੩੬,੮੫੯-੧-੯ |
| ੩. ਹੋਰ ਅਮਾਨਤਾਂ | ੨,੯੯,੧੦,੮੦੨-੧-੨ |
| ੪. ਮੋੜਨ ਯੋਗ ਪੇਸ਼ਗੀਆਂ | ੬,੭੧੧-੮-੦ |
| ੫. ਕੇਂਦਰੀ ਸਰਕਾਰ ਵੱਲੋਂ ਉਧਾਰ | ੧,੦੪,੨੯,੩੮੪-੧੦-੬ |

| | | |
|---|---|---|
| ੬. ਅਨਾਜ ਮੁਹੱਯਾ ਕਰਨ ਲਈ ਹੋਰ ਰਿਆਸਤੀ ਪਰਬੰਧਕਾਂ ਦੀਆਂ ਅਮਾਨਤਾਂ ਦਾ ਨਾ ਖਰਚ ਕੀਤਾ ਬਕਾਇਆ | ੧,੨੪,੦੨,੮੫੯-੬-੦ | |
| ੭. ਪੰਜਾਬ ਨੂੰ ਦੇਣ ਯੋਗ ਆਬਿਆਨਾ | — ੩,੨੯,੩੬੩-੮-੨* | |
| ੮. ਫੁਟਕਲ ਦੇਣਦਾਰੀਆਂ | ੬੧,੬੨,੪੬੨-੧੫-੧੧† | ੧੧,੧੯,੮੪ ੬੧੧-੪-੧ |
| ਦੇਣਦਾਰੀਆਂ ਉਤੇ ਧਨਧਾਮ ਦਾ ਵਾਧਾ | | ੯੪,੭੦,੬੦੬-੭-੭ |

## ੧੩-੪-੫੦ ਨੂੰ ਯੂਨੀਅਨ ਪਾਸ ਸਿਕਿਉਰਟੀਆਂ ਦਾ ਨਕਸ਼ਾ

| ਲੜੀ ਨੰ: | ਉਧਾਰ ਦਾ ਨਾਉਂ | ਰਕਮ |
|---|---|---|
| | | ਰੁਪਏ ਆ: ਪਾ: |
| ੧. | ੩% ੧੯੫੩-੫੫ | ੧੪ ੨੦ ੦੦੦-੦-੦ |
| ੨. | ੪% ੧੯੬੦-੭੦ | ੩੪,੭੬,੬੦੦-੦-੦ |
| ੩. | ੩% ਵਿਜੈ ਉਧਾਰ ੧੯੫੭ | ੬੧,੫੧,੧੦੦-੦-੦ |
| ੪. | ੪½% ੧੯੫੫-੬੦ | ੨,੦੦,੦੦੦-੦-੦ |
| ੫. | ੩% ੧੯੭੦-੭੫ | ੨੮,੪੮ ੪੦੦-੦-੦ |
| ੬. | ੩% ੧੯੬੩-੬੫ | ੩੨ ੦੭,੮੦੦-੦-੦ |

* ਵੱਢੇ ਇੰਦਰਾਜ ਦਾ ਇਸ ਗੱਲ ਕਰਕੇ ਪਤਾ ਲੱਗਦਾ ਹੈ ਕਿ ਸਮਿੱਲਤ ਰਿਆਸਤਾਂ ਵਿੱਚ ਜਮਾਂ ਕਰਾਈ ਰਕਮ ਇਸ ਖਾਤੇ ਵਿੱਚ ਸ਼੍ਰੇਣੀ-ਵਾਰ ਨਹੀਂ ਕੀਤੀ ਗਈ।

† ਇਹ, ਅਣ ਵਸੂਲੇ ਚੈਕਾਂ ਵਜੋਂ ੫੯,੭੩,੬੯੯ ਰੁਪਏ ੧੩ ਆਨੇ ੫ ਪਾਈ ਅਤੇ ਭਾਰਤ ਸਰਕਾਰ ਨੂੰ ਦੇਣ ਯੋਗ ਕੌਮੀ ਬੱਚਤ ਸਰਟੀਫੀਕੇਟਾਂ ਵਜੋਂ ੧,੯੯੭੬੬ ਰੁਪਏ ੨ ਆਨੇ ੬ ਪਾਈ ਦਰਸਾਉਂਦਾ ਹੈ।

| | | |
|---|---|---|
| ੭. | ੩% ੧੯੬੬-੬੮ | ੩੫,੦੦,੦੦੦-੦-੦ |
| ੮. | ੩% ੧੯੫੯–੬੧ | ੫੭,੦੦,੦੦੦-੦-੦ |
| ੯. | ੩% ਤਬਾਦਲਾ ੧੯੪੬ | ੪੭,੧੫,੯੦੦-੦-੦ |
| ੧੦. | ੩% ੧੯੪੯–੫੨ | ੧੦,੦੦੦-੦–੦ |
| ੧੧. | ੩% ਪੰਜਾਬ ਤਮੱਸਕ ੧੯੪੯ | ੫੦,੦੦੦-੦-੦ |
| ੧੨. | ੪% ਪੰਜਾਬ ਤਮੱਸਕ ੧੯੪੮ | ੨,੦੦੦-੦-੦ |
| ੧੩. | ੩% ੧੯੫੧-੫੪ | ੯,੨੦,੪੦੦-੦-੦ |
| ੧੪. | ੨ ੩/੪% ੧੯੬੨ | ੩੨,੩੮,੭੦੦-੦-੦ |
| ੧੫. | ੩% ਪੰਜਾਬ ਤਮੱਸਕ ੧੯੫੫ | ੨,੦੦,੦੦੦-੦-੦ |
| ੧੬. | ੩% ਪੰਜਾਬ ਤਮੱਸਕ ੧੯੫੬ | ੪,੫੦,੦੦੦-੦-੦ |
| ੧੭. | ੩% ਪੰਜਾਬ ਤਮੱਸਕ ੧੯੫੮ | ੨੦,੧੦੦-੦-੦ |
| ੧੮. | ੨ ੧/੨% ੧੯੬੧ | ੭,੧੦,੦੦੦-੦-੦ |
| ੧੯. | ੨ ੩/੪% ੧੯੬੦ | ੧੫,੦੦,੦੦੦-੦-੦ |
| ੨੦. | ਕੌਮੀ ਬੱਚਤ ਸਰਟੀਫ਼ੀਕੇਟ | ੨੩,੭੫,੫੧੫-੦-੦ |
| ੨੧. | ਬੈਂਕ ਆਫ਼ ਪਟਿਆਲਾ, ਰੋਕੜ ਸਰਟੀਫ਼ੀਕੇਟ | ੧੦,੬੬,੯੧੨-੮-੦ |
| | ਜੋੜ | ੪,੧੭,੬੩,੪੨੭-੮-੦* |

*ਨੋਟ:–ਅੰਕੜੇ ਪਰਤੱਖ ਮੁਲ ਦਰਸਾਉਂਦੇ ਹਨ ਜੋ ਕੀਮਤ ਖਰੀਦ ਤੋਂ ੨੮,੨੨੫ ਰੁਪਏ ੭ ਆਨੇ ਵੱਧ ਹੈ ।

# ੧੩-੪-੧੯੫੦ ਨੂੰ ਯੂਨੀਅਨ ਪਾਸ ਵਿਉਪਾਰਕ ਕੰਮਾਂ ਤੇ ਲਾਗਤਾਂ ਦਾ ਨਕਸ਼ਾ

| ਲੜੀ ਨੰ: | ਕੰਪਨੀ ਦਾ ਨਾਉਂ | ਰਕਮ |
|---|---|---|
| ੧. | ਬੈਂਕ ਆਫ ਪਟਿਆਲਾ | ੧੫,੦੦,੦੦੦-੦-੦ |
| ੨. | ਪਟਿਆਲਾ ਸੀਮਿੰਟ ਕੰਪਨੀ | ੧,੬੦,੦੦੦-੦-੦ |
| ੩. | ਪਟਿਆਲਾ ਅਲੈਕਟਰਰੋਨਕ ਇਨਡਸਟਰੀਜ਼ ਲਿਮਿਟਿਡ | ੫,੦੦,੦੦੦-੦-੦ |
| ੪. | ਪਟਿਆਲਾ ਇਨਸ਼ੋਰੈਂਸ ਕਾਰਪੋਰੇਸ਼ਨ | ੫,੦੦,੦੦੦-੦-੦ |
| ੫. | ਧੌਲਪੁਰ ਗਲਾਸ ਵਰਕਸ ਲਿਮਿਟਿਡ | ੫੦ ੦੦੦-੦-੦ |
| ੬. | ਸ੍ਰੀ ਉਦਭਾਨ ਇਨਡਸਟਰੀਜ਼ ਲਿਮਿਟਿਡ | ੩,੫੦,੦੦੦-੦-੦ |
| ੭. | ਐਮਬਿਕਾ ਹਵਾਈ ਲਾਈਨਾਂ ਲਿਮਿਟਿਡ | ੨,੦੦,੦੦੦-੦-੦ |
| ੮. | ਜੀਂਦ ਇਨਡਸਟਰੀਜ਼ ਲਿਮਿਟਿਡ | ੨੫,੦੦੦-੦-੦ |
| ੯. | ਡਾਲਮੀਆਂ ਸੀਮਿੰਟ ਲਿਮਿਟਿਡ | ੮੦,੫੦੦-੦-੦ |
| ੧੦. | ਡਾਲਮੀਆਂ ਦਾਦਰੀ ਸੀਮਿੰਟ ਲਿਮਿਟਿਡ | ੪,੮੦,੦੦੦-੦-੦ |
| ੧੧. | ਭਾਰਤੀਆ ਕੌਮੀ ਹਵਾਈ ਲਾਈਨਾਂ ਲਿਮਿਟਿਡ | ੬,੧੦੦-੦-੦ |
| ੧੨. | ਏ. ਟੀ. ਸੀ ਆਈ ਨਵੀਂ ਦਿੱਲੀ | ੭,੩੪੩-੧੨-੦ |
| ੧੩. | ਹਰਿੰਦਰਾ ਬਰਫ ਤੇ ਜਨਰਲ ਮਿਲਜ਼ ਕੰਪਨੀ ਲਿਮਿਟਿਡ | ੨੦,੦੦੦-੦-੦ |
| ੧੪. | ਰਿਆਸਤ ਕਪੂਰਥਲਾ ਕੇਂਦਰੀ ਪਰਸਪਰ ਸਹਾਇਕ ਬੈਂਕ ਲਿਮਿਟਿਡ | ੧,੦੦,੦੦੦-੦-੦ |
| ੧੫. | ਸੁਖਜੀਤ ਸਟਾਰਚ ਐਂਡ ਕੈਮੀਕਲ ਲਿਮਿਟਿਡ | ੧੫,੦੦੦-੦-੦ |
| ੧੬. | ਡਾਲਮੀਆਂ ਜੈਨ ਹਵਾਈ ਰਸਤੇ ਲਿਮਿਟਿਡ | ੫੧,੨੫੦-੦-੦ |
| ੧੭. | ਮੈਸੂਰ ਪੇਪਰ ਮਿਲਜ਼ ਲਿਮਿਟਿਡ | ੭,੦੨੫-੦-੦ |
| ੧੮. | ਸ੍ਰੀ ਕਰਿਸ਼ਨਾ ਰਾਜਿੰਦਰਾ ਮਿਲਜ਼ ਲਿਮਿਟਿਡ | ੧੮,੬੪੭-੮-੦ |
| ੧੯. | ਟੀਟਾ ਗੜ੍ਹ ਪੇਪਰ ਮਿਲਜ਼ ਲਿਮਿਟਿਡ | ੧੫,੧੭੮-੮-੦ |
| ੨੦. | ਕਲਕੱਤਾ ਲੈਂਡਿੰਗ ਤੇ ਸ਼ਿਪਿੰਗ ਕੰਪਨੀ ਲਿਮਿਟਿਡ | ੩੮,੩੯੯-੪-੦ |
| ੨੧. | ਜਗਤਜੀਤ ਕਾਟਨ ਟੈਕਸਟਾਈਲ ਮਿਲਜ਼ ਲਿਮਿਟਿਡ | ੨,੦੦,੦੦੦-੦-੦ |
| ੨੨. | ਸ੍ਰੀ ਗੋਪਾਲ ਪੇਪਰ ਮਿਲਜ਼ ਲਿਮਿਟਿਡ | ੨੯,੦੨੦-੦-੦ |
| ੨੩. | ਮੋਟਰ ਹਾਇਰ ਖਰੀਦ ਲਿਮਿਟਿਡ | ੫,੦੦੦-੦-੦ |
| ੨੪. | ਸ਼ਾਮ ਜੀ ਕਰਮਸੀ ਰਾਹੀਂ ਲਾਗਤਾਂ | ੯,੧੪,੬੪੦-੧-੦ |
| | ਜੋੜ | ੫੨,੭੩,੪੦੪-੧-੦ |

ਨੋਟ:—ਅੰਕੜੇ ਕੀਮਤ ਖਰੀਦ ਦਰਸਾਉਂਦੇ ਹਨ, ਜੋ ਪਰਤੱਖ ਮੂਲ ਤੋਂ ਕੁਲ ੫੩,੮੦੦ ਰੁਪਏ ੪ ਆਨੇ ਵੱਧ ਹੈ।

## ਨਰੇਸ਼ਾਂ ਦੀਆਂ ਨਿੱਜੀ ਜਾਇਦਾਦਾਂ ਅਤੇ ਉਨ੍ਹਾਂ ਦੇ ਨਿੱਜੀ ਖਰਚ

੨. ਉਨ੍ਹਾਂ ਦੀਆਂ ਨਿਜੀ ਜਾਇਦਾਦਾਂ ਨਜਿੱਠਣ ਦੇ ਨਤੀਜੇ ਵਜੋਂ ੩੦.੫ ਲਖ ਰੁਪਏ ਦੀ ਕੁਲ ਰਕਮ, ਪਹਿਲੀਆਂ ਰਿਆਸਤਾਂ ਦੇ ਨਰੇਸ਼ਾਂ ਜ਼ੁੰਮੇ ਨਿਸਚਿਤ ਕੀਤੀ ਗਈ ਸੀ। ਇਸ ਰਕਮ ਵਿਚੋਂ ੧੫.੬੯ ਲੱਖ ਰੁਪਏ ਵਸੂਲੇ ਗਏ ਹਨ ਅਤੇ ਬਾਕਾਇਆ ਵਸੂਲਿਆ ਜਾ ਰਿਹਾ ਹੈ।

ਸਮਿੱਲਤ ਰਿਆਸਤਾਂ ਦੇ ਨਰੇਸ਼ਾਂ ਵਲੋਂ ਹੋਏ ਸੰਧੀ-ਨਾਮੇ ਦੀ ਸ਼ਰਤ ੧੧(੧) ਦੇ ਉਪਬੰਧ ਦੇ ਅਨੁਸਰਣ ਵਿਚ ਭਾਰਤ ਸਰਕਾਰ ਦੇ ਰਿਆਸਤੀ ਵਿਭਾਗ ਨੇ ਫ਼ੈਸਲਾ ਕੀਤਾ ਹੈ ਕਿ ੧੦ ਲੱਖ ਰੁਪਏ ਸਾਲਾਨਾ ਦਾ ਸ਼ਰਫ਼ੇ-ਖ਼ਾਸ, ਸ੍ਰੀ ਹਜ਼ੂਰ ਮਹਾਰਾਜਾ ਸਾਹਿਬ ਪਟਿਆਲਾ ਦੇ ਉੱਤਰ-ਅਧਿਕਾਰੀ ਨੂੰ ਅਦਾਇਗੀ ਯੋਗ ਹੋਵੇਗਾ।

## ਫੀਡਰਲ ਆਰਥਕ ਸੰਗਠਨ

ਫੀਡਰਲ ਆਰਥਕ ਸੰਗਠਨ ਜੋ ਪੈਪਸੂ ਵਿਚ ੧੩ ਅਪਰੈਲ, ੧੯੫੦ ਨੂੰ ਪਰਭਾਵੀ ਹੋਇਆ, ਦੇ ਨਤੀਜੇ ਵਜੋਂ ਭਾਰਤ ਸਰਕਾਰ ਨੇ ਨਿਮਨ ਲਿਖਤ ਵਿਸ਼ਿਆਂ ਦੀ ਜ਼ੁਮੇਵਾਰੀ ਸੰਭਾਲੀ:—

੧. ਕਾਰਪੋਰੇਸ਼ਨ ਟੈਕਸ
੨. ਆਮਦਨ ਟੈਕਸ (ਖੇਤੀ ਬਾੜੀ ਦੀ ਆਮਦਨੀ ਤੋਂ ਬਿਨਾ)
੩. ਕੇਂਦਰੀ ਆਬਕਾਰੀ ਟੈਕਸ
੪. ਰੇਲਾਂ
੫. ਡਾਕ ਤੇ ਟੈਲੀਫ਼ੂਨ
੬. ਰੱਖਿਆ (ਕੇਵਲ ਆਈ. ਐਸ. ਐਫ.)
੭. ਮੀਟਰੋਲੋਜੀ
੮. ਪੇਟੈਂਟ, ਕਾਪੀਰਾਈਟ, ਵਿਉਪਾਰ ਮਾਰਕੇ ਅਤੇ ਸੰਜੁਗਤ-ਸਟਾਕ ਕੰਪਨੀਆਂ
੯. ਫੌਜ ਅਤੇ ਹੋਰ ਫੀਡਰਲ ਅਮਲੇ ਦੀਆਂ ਪਿਨਸ਼ਨਾਂ
੧੦. ਲੇਖਾ ਤੇ ਪੜਤਾਲ
੧੧. ਮਰਦਮ-ਸ਼ੁਮਾਰੀ
੧੨. ਆਰਕਿਆਲੋਜੀ
੧੩. ਪਾਸਪੋਰਟ
੧੪. ਪਟਰੋਲੀਅਮ ਅਤੇ ਧਮਾਕਾ ਐਕਟ

ਸੰਜੁਗਤ ਸਟਾਕ ਕੰਪਨੀਆਂ, ਪਟਿਆਲਾ ਟੀਕਸ਼ਾਲਾ, ਮਰਦਮ-ਸ਼ੁਮਾਰੀ, ਆਰਕੀਆਲੋਜੀ ਪਾਸਪੋਰਟ ਅਤੇ ਧਮਾਕਾ-ਐਕਟ ਦਾ ਪਰਬੰਧ ਯੂਨੀਅਨ ਭਾਰਤ ਸਰਕਾਰ ਵੱਲੋਂ ਏਜੰਸੀ ਦੇ ਤੌਰ ਤੇ ਕਰਦੀ ਹੈ ਜਦ ਕਿ ਹੋਰ ਵਿਸ਼ਿਆਂ ਦਾ ਪਰਬੰਧ ਕੇਂਦਰੀ ਸਰਕਾਰ ਵੱਲੋਂ ਸਿੱਧੇ ਤੌਰ ਤੇ ਹੀ ਕੀਤਾ ਜਾਂਦਾ ਹੈ। ਫੈਡਰਲ ਵਿਸ਼ਿਆਂ ਦੀ ਆਮਦਨ ਤੇ ਖਰਚ, ਪੈਪਸੂ ਖ਼ਜ਼ਾਨਿਆਂ ਵਿਚ ਸਿੱਧੇ ਹੀ ਕੇਂਦਰੀ ਆਮਦਣ ਤੇ ਖਰਚ ਦੇ ਤੌਰ ਤੇ ਗਿਣੇ ਜਾਂਦੇ ਹਨ ਅਤੇ ਵਿਹਾਰਾਂ ਦਾ ਨੈਟ ਨਤੀਜਾ ਹਰ ਪਾਸੇ ਰੋਕੜ ਅਦਾਇਗੀ ਰਾਹੀਂ, ਹਰੇਕ ਮਹੀਨੇ ਦੇ ਅੰਤ ਤੇ ਮੁੱਖ ਲੇਖਾਕਾਰ ਜੋ ਇਸ ਯੂਨੀਅਨ ਲਈ ਪੰਜਾਬ ਦਾ ਮੁੱਖ ਲੇਖਾਕਾਰ ਹੈ, ਰਾਹੀਂ ਨਿਪਟਾਰਾ ਕੀਤਾ ਜਾਂਦਾ ਹੈ। ਕੇਂਦਰੀ ਖਰਚ ਅਤੇ ਕੇਂਦਰੀ ਆਮਦਨ ਯੂਨੀਅਨ ਦੀ ਰੋਕੜ ਬਾਕੀ ਦੇ ਮੁਕਾਬਲੇ ਵਿੱਚ ਮੁਢ ਵਿਚ ਹੀ ਲਏ ਗਏ ਹਨ ਅਤੇ ਕਿਉਂਕਿ ਫੈਡਰਲ ਖਰਚ ਸਾਧਾਰਣ ਤੌਰ ਤੇ ਫੈਡਰਲ ਆਮਦਨੀ ਨਾਲੋਂ ਵੱਧ ਜਾਂਦਾ ਹੈ, ਰੋਕੜ ਬਾਕੀ ਦਾ ਮੁਢ ਵਿੱਚ ਵਾਧਾ ਹੈ ਜਿਸ ਦਾ ਹਿਸਾਬ ਪਿੱਛੋਂ ਲਾਇਆ ਗਿਆ ਹੈ। ੧੩-੪--੧੯੫੦ ਤੋਂ ਦਸੰਬਰ ੧੯੫੦ ਦੇ ਅੰਤ ਤੱਕ ਫੈਡਰਲ ਕੰਮਾਂ ਦਾ ਨੈੱਟ ਨਤੀਜਾ, ਫੈਡਰਲ ਖਰਚ ਦਾ ਫੈਡਰਲ ਆਮਦਨ ਤੇ ੨੯.੯੨ ਲੱਖ ਰੁਪਏ ਦਾ ਵਾਧਾ ਸੀ।

ਭਾਰਤੀ ਰਿਆਸਤਾਂ ਦੀ ਆਰਥਕ ਪੁੱਛ-ਪੜਤਾਲੀਆ ਕਮੇਟੀ ਦੀ ਤਿਆਰ ਕੀਤੀ ਵਿਉਂਤ ਰਪੋਟ ਅਨੁਸਾਰ ਇਸ ਯੂਨੀਅਨ ਲਈ ਫੈਡਰਲ ਆਰਥਕ ਸੰਗਠਨ ਦੇ ਨਤੀਜੇ ਦੇ ਤੌਰ ਤੇ ੬੯ ਲੱਖ ਰੁਪਏ ਦਾ ਨੈਟ ਲਾਭ ਦਾ ਅਨੁਮਾਨ ਲਾਇਆ ਗਿਆ ਸੀ। ਸਾਲ ੨੦੦੬ ਬਿਕਰਮੀ ਲਈ ਸੋਧੇ ਹੋਏ ਅਨੁਮਾਨਾਂ ਦੇ ਆਧਾਰ ਤੇ ਨੈਟ ਲਾਭ, ਜਿਵੇਂ ਚਲਦੇ ਸਾਲ ਦੇ ਬਜਟ ਬਾਰੇ ਤਸ਼ਰੀਹੀ ਸਮਰਣ ਪੱਤਰ ਵਿੱਚ ਵਿਆਖਿਆ ਕੀਤੀ ਗਈ ਹੈ, ੪੭.੭੧ ਲੱਖ ਰੁਪਏ ਦਾ ਅਨੁਮਾਨ ਲਾਇਆ ਗਿਆ ਸੀ। ਸਾਲ ੨੦੦੬ ਬਿਕਰਮੀ ਦੇ ਅਸਲੇ ਦਰਸਾਉਂਦੇ ਹਨ ਕਿ ਫੈਡਰਲ ਆਰਥਕ ਸੰਗਠਨ ਦੇ ਨਤੀਜੇ ਦੇ ਤੌਰ ਤੇ ਆਮਦਨ ਜਿਸ ਦਾ ਯੂਨੀਅਨ ਨੂੰ ਘਾਟਾ ਰਿਹਾ ਅਤੇ ਖਰਚ ਜੋ ਬਚਿਆ, ਕਰਮਵਾਰ ੧੧੬.੪੨ ਅਤੇ ੧੪੦.੫੮ ਲੱਖ ਰੁਪਏ ਬਣਿਆ ਜਿਸ ਕਰਕੇ ਕੇਵਲ ੨੪.੧੬ ਲੱਖ ਰੁਪਏ ਦਾ ਨੈੱਟ ਲਾਭ ਹੋਇਆ ਜੋ ਹੇਠ ਲਿਖੇ ਅਨੁਸਾਰ ਹੈ:—

| | ਲੱਖਾਂ ਰੁਪਿਆਂ ਵਿਚ |
|---|---|
| ਫੈਡਰਲ ਆਮਦਨ ਜਿਹੜੀ ਕਿ ਭਾਰਤ ਸਰਕਾਰ ਦੀ ਆਮਦਨ ਨਾਲ ਮਿਲ ਗਈ ਹੈ ਨਕਸ਼ਾ ਨੰ: ੧ | ੧੧੬.੪੨ |

| | | |
|---|---|---|
| ਫੀਡਰਲ ਖਰਚ ਜਿਸ ਨੂੰ ਭਾਰਤ ਸਰਕਾਰ ਨੇ ਆਪਣੇ ਹੱਥ ਵਿੱਚ ਲਿਆ:— | | |
| (ੳ) ਨਕਸ਼ਾ ਨੰ: ੨ ਵਿੱਚ ਦਿਖਾਇਆ ਫੀਡਰਲ ਖਰਚ | ੧੦੭. ੩੩ | — |
| (ਅ) ਅੱਠ ਸਮਿੱਲਤ ਰਿਆਸਤਾਂ ਦੇ ਨਿੱਜੀ ਖਰਚ | ੩੩. ੨੫ | ੧੪੦. ੫੮ |
| ਫੀਡਰਲ ਆਰਥਕ ਸੰਗਠਨ ਦੇ ਨਤੀਜੇ ਦੇ ਤੌਰਤੇ ਪਟਿਆਲਾ ਤੇ ਪੂਰਬੀ ਪੰਜਾਬ ਰਿਆਸਤੀ ਯੂਨੀਅਨ ਨੂੰ ਨੈੱਟ ਲਾਭ। | | ੨੪. ੧੬ |

ਫੀਡਰਲ ਆਰਥਕ ਸੰਗਠਨ ਇਕਰਾਰਨਾਮੇ ਅਨੁਸਾਰ ਜਦੋਂ ਸੰਗਠਨ ਦਾ ਨਤੀਜਾ, ਯੂਨੀਅਨ ਨੂੰ ਨੈੱਟ ਲਾਭ ਹੈ, ਅਜਿਹੇ ਨੈੱਟ ਲਾਭ ਜਾਂ ਨਿੱਜੀ ਖਰਚ ਦੀ ਅਦਾਇਗੀ (ਜੋ ਭੀ ਘਟ ਹੋਵੇ) ਭਾਰਤ ਸਰਕਾਰ ਵੱਲੋਂ ਵਸੂਲੀ ਜਾਵੇਗੀ, ਪੈਪਸੂ ਲਈ ਨਿੱਜੀ ਖਰਚ ਦੀ ਅਦਾਇਗੀ, ੩੩.੨੫ ਲੱਖ ਰੁਪਏ ਪ੍ਰਤੀ ਸਾਲ ਹੈ। ਉਪਰੋਕਤ ਹਿਸਾਬ ਦੇ ਆਧਾਰ ਤੇ ੧੯੫੦–੫੧ ਦੇ ਸਾਲ ਲਈ ਨਿੱਜੀ ਖਰਚ ਕਰਕੇ ਕੇਵਲ ੨੪.੧੬ ਲੱਖ ਰੁਪਏ ਅਤੇ ੧੯੫੧–੫੨ ਲਈ ੨੪.੧੬ ਲੱਖ ਦਾ ੯੦% ਅਤੇ ਇਸੇ ਤਰ੍ਹਾਂ ੧੯੫੯–੬੦ ਤੱਕ ਜਦ ਕਿ ਨਿੱਜੀ ਖਰਚ ਲਈ ਕੁੱਲ ਦੇਣਦਾਰੀ ਭਾਰਤ ਸਰਕਾਰ ਵੱਲੋਂ ਸਾਂਭ ਲਈ ਜਾਵੇਗੀ, ਭਰਤ ਸਰਕਾਰ ਨੂੰ ਅਦਾ ਕੀਤੇ ਜਾਣਗੇ।

ਉਪਰੋਕਤ ਵਰਣਨ ਕੀਤਾ ਨੈੱਟ ਲਾਭ ਆਰਜ਼ੀ ਹੈ ਕਿਉਂਕਿ ਲੇਖਾ–ਵਾਚਣ ਵਾਲੇ (ਕੰਪਟਰੋਲਰ) ਨੇ ਰਾਇ ਦਿਤੀ ਹੈ ਕਿ ਸਾਲ ੨੦੦੬ ਬਿਕਰਮੀ ਲਈ ਮਹੀਨਾ ਚੇਤ ਦੇ ਜ਼ਮੀਮੇਂ ਦਾ ਅੰਤਮ ਲੇਖਾ ਹੋਵੇਗਾ।

## ਨਕਸ਼ਾ ਨੰ: ੧

ਉਸ ਆਮਦਨ ਦਾ ਵੇਰਵਾ ਜੋ ਫੀਡਰਲ ਆਰਥਕ ਸੰਗਠਨ ਕਰਕੇ ਯੂਨੀਅਨ ਦੇ ਹੱਥੋਂ ਚਲੀ ਜਾਵੇਗੀ।

| ਲੜੀ ਨੰ: | ਵੇਰਵਾ | ਰਕਮ ਲੱਖਾਂ ਰੁਪਿਆਂ ਵਿੱਚ | ਫੁਟ ਨੋਟਾਂ ਦਾ ਹਵਾਲਾ |
|---|---|---|---|
| (ੳ) | ਫੀਡਰਲ ਆਮਦਨ ਜਿਹੜੀ ਭਾਰਤ ਸਰਕਾਰ ਦੀ ਆਮਦਨ ਵਿੱਚ ਮਿਲ ਜਾਵੇਗੀ। | | |

| | | |
|---|---|---|
| ੧. ਕਾਰਪੋਰੇਸ਼ਨ ਟੈਕਸ | .੧੬ | |
| ੨. ਆਮਦਨ ਟੈਕਸ | ੬੫.੫੧ | |
| ੩. ਕੇਂਦਰੀ ਆਬਕਾਰੀ ਟੈਕਸ | ੧੨.੭੨ | (੧) |
| ੪. ਰੇਲ | ੩੫.੦੭ | (੨) |
| ੫. ਡਾਕ ਤੇ ਟੈਲੀਫੂਨ | .੦੧ | (੩) |
| ੬. ਸੰਜੁਗਤ ਸਟਾਕ ਕੰਪਨੀਆਂ | .੦੭ | |
| ੭. ਲੇਖਾ ਤੇ ਪੜਤਾਲ | .੦੨ | |
| ੮. ਰੱਖਿਆ | ੨.੮੯ | |
| ਜੋੜ | ੧੧੬.੪੨ | |
| (ਅ) ਟੈਕਸ ਜਿਹੜੇ ਫੈਡਰਲ ਆਰਥਕ ਸੰਗਠਨ ਹੋਣ ਤੇ ਹਟਾਏ ਜਾਣਗੇ। | × | |
| ਜੋੜ ਭਾਗ ਅ | × | |
| ਕੁੱਲ ਜੋੜ | ੧੧੬.੪੨ | |

ਨੋਟ

(੧) ਵੇਰਵਾ ਨਿਮਨ ਲਿਖਤ ਅਨੁਸਾਰ ਹੈ:-

| | |
|---|---|
| (ੳ) ਖੰਡ | ੨.੫੨ ਲੱਖ ਰੁਪਏ |
| (ਅ) ਦੀਵਾ ਸਲਾਈ | ੮.੦੦ ,, ,, |
| (ੲ) ਤੰਮਾਕੂ | ੨.੨੦ ,, ,, |
| | ੧੨.੭੨ ਲੱਖ ਰੁਪਏ |

(ੳ) ਪਹਿਲੀ ਰਿਆਸਤ ਕਪੂਰਥਲਾ ਨਾਲ ਕੀਤੇ ਇਕਰਾਰਨਾਮੇ ਅਧੀਨ, ਭਾਰਤ ਸਰਕਾਰ ਵੱਲੋਂ ਦੇਣ ਯੋਗ ਅਸਲ ਰਕਮ ੨.੫੭ ਲੱਖ ਰੁਪਏ ਹੈ ਜਿਸ ਵਿਚੋਂ ੫,੦੦੦ ਰੁਪਏ ਖਰਚ ਲਈ ਸਨ।

(ਅ) ਸਾਲ ੨੦੦੬ ਬਿਕਰਮੀ ਵਿੱਚ ਇਸ ਮੱਦ ਅਧੀਨ ਅਸਲ ਤੌਰ ਤੇ ਕੋਈ ਆਮਦਨ ਨਹੀਂ ਸੀ। ਸਾਲ ੨੦੦੫ ਬਿਕਰਮੀ (੧੯੪੮-੪੯) ਲਈ ਰਿਆਸਤ ਦੇ ਹਿਸੇ ਬਾਰੇ ਭਾਰਤ ਸਰਕਾਰ ਵੱਲੋਂ ਹੁਣੇ ਹੀ ਇਤਲਾਹ

ਦਿਤੀ ਗਈ ਹੈ ਕਿ ੯,੨੧,੯੭੯ ਰੁਪਏ ਹੈ ਅਤੇ ਧਨ-ਧਾਮ ਤੇ ਵੇਣ-ਦਾਰੀਆਂ ਦੇ ਕੁੱਲ ਹਿਸਾਬ ਕਿਤਾਬ ਤੇ ਸ਼ਾਮਲ ਕੀਤਾ ਜਾਵੇਗਾ । ੧੯੪੯-੫੦ ਦੇ ਮੁੱਢਲੇ ਸਮੇਂ ਦਾ ਹਿਸਾ, ਭਾਰਤ ਸਰਕਾਰ ਵਲੋਂ ਅਜੇ ਤੱਕ ਨਿਸਚਿਤ ਨਹੀਂ ਕੀਤਾ ਗਿਆ । ੮ ਲੱਖ ਰੁਪਿਆ ਆਰਜ਼ੀ ਤੌਰ ਤੇ ਲਿਆ ਗਿਆ ਹੈ ।

(ੲ) ਲਏ ਅੰਕੜੇ ਆਮਦਨ ਕੇਂਦਰੀ ਬੋਰਡ ਬਾਬਤ ੧੯੫੦-੫੧ ਸਾਲ ਦਾ ਅਨੁਮਾਨ ਹਨ।

੨. ਰੇਲਾਂ

੧੯੪੯-੫੦ ਨੂੰ ਮੁਕਦੇ ਤਿੰਨ ਸਾਲਾਂ ਲਈ ਔਸਤ ਨੈੱਟ ਆਮਦਨ ਨਿਮਨ ਲਿਖਤ ਅਨੁਸਾਰ ੩੫.੦੭ ਲੱਖ ਰੁਪਏ ਹੁੰਦੀ ਹੈ

| | |
|---|---|
| ੧੯੪੭-੪੮ | ੩.੦੦ ਲੱਖ ਰੁਪਏ |
| ੧੯੪੮-੪੯ | ੩੯.੩੮ ਲੱਖ ਰੁਪਏ |
| ੧੯੪੯-੫੦ | ੬੨.੮੪ ਲੱਖ ਰੁਪਏ |
| ਤਿੰਨ ਸਾਲਾਂ ਲਈ ਜੋੜ | ੧੦੫.੨੨ ਲੱਖ ਰੁਪਏ |
| ਇਕ ਸਾਲ ਲਈ ਔਸਤ | ੩੫.੦੭ ਲੱਖ ਰੁਪਏ |

੧੯੪੯-੫੦ ਦੇ ਅੰਕੜਿਆਂ ਵਿੱਚ ਵੰਡ ਤੋਂ ਪਹਿਲੇ ਸਮੇਂ ਦਾ ੧੪,੭੭,੬੩੬ ਰੁਪਏ ਦਾ ਵਸੂਲਣ ਯੋਗ ਬਕਾਇਆ ਸ਼ਾਮਲ ਹੈ ।

੩. ਡਾਕ ਤੇ ਟੈਲੀਫੂਨ

ਇਹ ਰਕਮ ਡਾਕ, ਤਾਰ (ਭਾਰਤ ਸਰਕਾਰ ਵਲੋਂ ਹਿੱਸਾ) ਟੈਲੀਫਨ ਅਤੇ ਰੇਡੀਓ ਲਸੰਸਾਂ ਦੀ ਨੈੱਟ ਆਮਦਨ ਦਰਸਾਉਂਦੀ ਹੈ ।

# ਨਕਸ਼ਾ ਨੰ: ੨

ਖ਼ਰਚ ਦਾ ਵੇਰਵਾ ਜਿਹੜਾ ਫੈਡਰਲ ਆਰਥਕ ਸੰਗਠਨ ਦੇ ਨਤੀਜੇ ਵੱਜੋਂ ਯੂਨੀਅਨ ਨੂੰ ਬਚੇਗਾ।

| ਲੜੀ ਨੰ: | ਵੇਰਵਾ | ਰਕਮ ਲੱਖਾਂ ਰੁਪਿਆਂ ਵਿੱਚ | ਫੁਟ ਨੋਟਾਂ ਦਾ ਵੇਰਵਾ |
|---|---|---|---|
| (ੳ) | ਖਰਚ ਜਿਸ ਨੂੰ ਭਾਰਤ ਸਰਕਾਰ ਆਪਣੇ ਜ਼ੁੰਮੇ ਲਵੇਗੀ। | | |
| ੧ | ਟੈਕਸਾਂ ਦੀ ਉਗਰਾਹੀ ਦੀ ਲਾਗਤ:— | | |
| | (ੳ) ਕੇਂਦਰੀ ਆਬਕਾਰੀ ਟੈਕਸ | .੧੫ | (੧) |
| | (ਅ) ਆਮਦਨ ਤੇ ਟੈਕਸ | ੨.੭੨ | |
| ੨ | ਲੇਖਾ ਤੇ ਪੜਤਾਲ | ੫.੭੨ | (੨) |
| ੩ | ਮੀਟਰੋਲੋਜੀ | —— | (੩) |
| ੪ | ਸੰਜੁਗਤ ਸਟਾਕ ਕੰਪਨੀਆਂ | .੦੩ | (੪) |
| ੫ | ਮਰਦਮ-ਸ਼ੁਮਾਰੀ | .੦੩ | |
| ੬ | ਸਿਵਲ ਪਿਨਸ਼ਨਾਂ | .੫੮ | (੫) |
| ੭ | ਫੌਜੀ ਨੌਕਰੀਆਂ (ਅਸਰਪਾਊ) | ੮੯.੮੧ | (੬) |
| ੮ | ਫੌਜੀ ਨੌਕਰੀਆਂ (ਅਣ ਅਸਰਪਾਊ) | ੮.੨੯ | |
| | ਜੋੜ ਭਾਗ (ੳ) | ੧੦੭.੩੩ | |
| (ਅ) | ਖਰਚ ਜਿਹੜਾ ਫੈਡਰਲ ਆਰਥਕ ਸੰਗਠਨ ਤੇ ਲੱਗਣਾ ਬੰਦ ਹੋ ਜਾਵੇਗਾ | × | |
| | ਜੋੜ ਭਾਗ (ਅ) | × | |
| | ਕੁਲ ਜੋੜ | ੧੦੭.੩੩ | |

ਨੋਟ

(੧) ਭਾਰਤ ਸਰਕਾਰ, ਖੰਡ ਆਬਕਾਰੀ ਟੈਕਸ ਦੀ ਉਗਰਾਹੀ ਤੇ ਕੀਤਾ ਖਰਚ ਬੇਬਾਕ ਕਰਨ ਲਈ ੫,੦੦੦ ਰੁਪਏ ਅਦਾ ਕਰ ਰਹੀ ਹੈ। ਇਹ ਆਮਦਨ ਦੀ ੨.੫੭ ਲੱਖ ਰੁਪਏ ਦੀ ਕੁਲ ਰਕਮ ਵਿਚੋਂ ਕੱਢੀ ਗਈ ਹੈ ਅਤੇ ਇਸੇ ਕਰਕੇ ਇਹ ਇਥੇ ਦਰਸਾਈ ਨਹੀਂ ਗਈ। ਇਸ ਯੂਨੀਅਨ ਵਿਚ ਦੀਵਾ ਸਲਾਈ ਦਾ ਕੋਈ ਕਾਰਖਾਨਾ ਨਹੀਂ।

ਤਮਾਕੂ ਟੈਕਸ ਦੀ ਉਗਰਾਹੀ ਦੀ ਲਾਗਤ ਬਾਰੇ, ਹਿਸਾਬ ਹੇਠ ਲਿਖੇ ਅਨੁਸਾਰ ਹੈ:—

ਮੁਢਲੇ ਸਮੇਂ, ਅਰਥਾਤ-੨੦੦੬ ਬਿਕਰਮੀ (੧੯੪੯-੫੦) ਲਈ ਯੂਨੀਅਨ ਆਬਕਾਰੀ

| | ਲੱਖਾਂ ਰੁਪਿਆਂ ਵਿੱਚ |
|---|---|
| ਟੈਕਸ ਅਧੀਨ ਕੁਲ ਆਮਦਨ | ੧੯੩.੯੨ |
| ਉਸੀ ਸਮੇਂ ਲਈ ਉਪਰੋਕਤ ਤੇ ਕੁਲ ਖਰਚ | ੧੨.੫੯ |
| ੧੯੫੦-੫੧ ਲਈ ਆਮਦਨ ਕੇਂਦਰੀ ਬੋਰਡ ਦੇ ਅਨੁਮਾਨ ਦੇ ਆਧਾਰ ਤੇ ਉਸ ਸਮੇਂ ਲਈ ਤਮਾਕੂ ਟੈਕਸ ਅਧੀਨ ਆਮਦਨ | ੨.੨੦ |
| (੧੨.੫੯ × ੨.੨) ਪਰੋਰੈਟਾ ਦੇ ਆਧਾਰ ਤੇ ਉਗਰਾਹੀ ਦੀ ਲਾਗਤ | .੧੫ |

———————
੧੯੩.੯੨

ਉਗਰਾਹੀ ਦਾ ਉਪਰੋਕਤ ਢੰਗ ਭਾਰਤ ਸਰਕਾਰ ਦੀ ਪਰਵਾਨਗੀ ਨਾਲ ਅਪਣਾਇਆ ਗਿਆ ਹੈ।

(੨) ਇਨ੍ਹਾਂ ਅੰਕੜਿਆਂ ਵਿੱਚ ਸਹਾਇਤਾ, ਮੁੜ ਵਸਾਊ ਅਤੇ ਮਹਿਕਮਾ ਰਸਦ ਦੀ ਲੇਖਾ ਬਰਾਂਚ ਕਰਕੇ ੨੩ ਲੱਖ ਰੁਪਏ ਦਾ ਖਰਚ, ਉਸ ਮਿਤੀ ਤਾਈਂ ਜਿਸ ਵਿੱਚ ਇਹ ਭਾਗ ਮੁਖ ਲੇਖਾਕਾਰ ਅਫਸਰ, ਦੇ ਦਫਤਰ ਦਾ ਹਿੱਸਾ ਸਮਝੇ ਜਾਂਦੇ ਸਨ, ਸ਼ਾਮਲ ਹੈ।

(੩) ਭਾਰਤ ਸਰਕਾਰ ਨੇ ਫ਼ੈਸਲਾ ਕੀਤਾ ਹੈ ਕਿ ਦੂਜੇ ਦਰਜੇ ਦੀਆਂ ਨੀਝਸ਼ਾਲਾਂ ਵਿੱਚ ਕੀਤੇ ਜਾਂਦੇ ਕੰਮਾਂ ਨੂੰ ਛੱਡਕੇ ਸਮੂਹ ਮੀਟਰੋਲੌਜੀਕਲ ਕੰਮ, ਵਿਗਿਆਨਕ ਅਤੇ ਖੋਜ ਦੇ ਕੰਮਾਂ ਦੀ ਪਰਕਾਰ ਦੇ ਹਨ ਜਿਨ੍ਹਾਂ ਵਿੱਚ ਯੂਨੀਅਨ ਦੀ ਜ਼ੁਮੇਵਾਰੀ ਹੋਣੀ ਚਾਹੀਦੀ ਹੈ। ਭਾਰਤ ਸਰਕਾਰ ਨੇ ੧੯੫੦-੫੧ ਲਈ ਖ਼ਰਚ ਦਾ ਅਨੁਮਾਨ ਕੇਵਲ ੫੦੦ ਰੁਪਏ ਲਾਇਆ ਹੈ। ਇਸ ਅਨੁਮਾਨ

ਦੇ ਆਧਾਰ ਤੇ, ਜੋ ਹਿਸਾਬ ਲਾਉਣ ਦੇ ਮੰਤਵਾਂ ਲਈ ਨਾ ਗਿਣਨ ਯੋਗ ਹੈ, ਕੋਈ ਅੰਕੜਾ ਨਹੀਂ ਲਿਆ ਗਿਆ ।

(੪) ਇਸ ਮਦ ਸਾਹਮਣੇ ਮੁਹੱਯਾ ਕੀਤੀ ਰਕਮ ਮਹਿਕਮਾ ਦਸਤਕਾਰੀ ਦੇ ਸੰਜੁਗਤ ਸਟਾਕ ਕੰਪਨੀਆਂ ਦੀ ਬਰਾਂਚ ਦਾ ਖਰਚ ਦਰਸਾਉਂਦੀ ਹੈ ।

(੫) ਸਾਲ ੨੦੦੬ ਬਿਕਰਮੀ ਵਿੱਚ ਕੀਤੀ ਕੁਲ ਪਿਨਸ਼ਨਾਂ ਦੀ ਅਦਾਇਗੀ, ੧੧,੬੭,੯੦੦ਰੁਪਏ ਸੀ। ਇਹ ਰਕਮ ਇਸ ਮੰਤਵ ਲਈ ਕੁਲ ਦੇਣਦਾਰੀ ਦੇ ਤੌਰ ਤੇ ਲਈ ਗਈ ਹੈ ਅਤੇ ਇਸ ਜੋੜ ਦਾ ੫% ਜਿਵੇਂ ਭਾਰਤ ਸਰਕਾਰ ਵੱਲੋਂ ਮਨਜ਼ੂਰ ਕੀਤਾ ਗਿਆ ਹੈ ਇਸ ਮਦ ਅਧੀਨ ਸ਼ਾਮਲ ਕੀਤਾ ਗਿਆ ਹੈ ।

(੬) ਵੇਰਵਾ ਨਿਮਨ ਲਿਖਤ ਅਨੁਸਾਰ ਹੈ :—

| | | ਲੱਖਾਂ ਰੁਪਿਆਂ ਵਿੱਚ |
|---|---|---|
| ਫੌਜੀ ਨੌਕਰੀਆਂ ਤੇ ਖਰਚ (ਕੇਵਲ ਆਈ. ਐਸ. ਐਫ. ਯੂਨਟਾਂ ਲਈ) | | |
| **ਕਮੀ** | | ੧੧੭.੦੫ |
| (ੳ) ਪਟਿਆਲਾ ਇਨਫ਼ੈਂਟਰੀ ਦੀਆਂ ਪੰਜਵੀਂ ਤੇ ਛੇਵੀਂ ਯੂਨਟਾਂ ਤੇ ਕੁਲ ਲਾਗਤ ਜੋ ਭਾਰਤ ਸਰਕਾਰ ਵੱਲੋਂ ਵਸੂਲਣ ਯੋਗ ਹੈ | ੧੧.੨੪ | |
| (ਅ) ੧੯੪੬–੪੭ ਦੀ ਲਾਗਤ ਤੋਂ ਵਧ ਨਵੰਬਰ ੧੯੪੯ ਤੋਂ ਲੈਕੇ ਸਾਲ ਦੇ ਅੰਤ ਤਕ ਪਟਿਆਲਾ ਇਨਫੈਂਟਰੀ ਦੀਆਂ ਪੰਜਵੀ ਤੇ ਛੇਵੀਂ ਯੂਨਟਾਂ ਦੀ ਲਾਗਤ ਤੋਂ ਬਿਨਾ ਆਈ. ਐਸ. ਐਫ. ਦੀਆਂ ਯੂਨਟਾਂ ਦੀ ਲਾਗਤ ਵਿੱਚ ਫਰਕ | ੧੬.੦੦ | ੨੭.੨੪ |
| ਆਈ. ਐਸ. ਐਫ. ਯੂਨਟ ਤੇ ਨੈੱਟ ਖ਼ਰਚ | | ੮੯.੮੧ |

ਪਟਿਆਲਾ ਇਨਫੈਂਟਰੀ ਦੀਆਂ ਪੰਜਵੀਂ ਤੇ ਛੇਵੀਂ ਯੂਨਟਾਂ ਦੀ ਲਾਗਤ ਹਿਤ ਇਸ ਸਰਕਾਰ ਵੱਲੋਂ ਪੇਸ਼ ਕੀਤਾ ੧੭.੨੪ ਲੱਖ ਰੁਪਏ ਦਾ ਦਾਵਾ, ਅਜੇ ਡੀ. ਸੀ. ਐਮ. ਏ. ਪੇਪਸੂ ਵੱਲੋਂ ਤਸਦੀਕ ਹੋ ਰਿਹਾ ਹੈ ਅਤੇ ਭਾਰਤ ਸਰਕਾਰ ਦੇ ਅੰਤਮ ਹੁਕਮਾਂ ਦੀ ਛੇਤੀ ਹੀ ਆਸ ਹੈ।

ਆਈ. ਐਸ. ਐਫ. ਯੂਨਟਾਂ ਦੀ ਲਾਗਤ ਵਿਚ ਫਰਕ ਬਾਰੇ, ਅਜੇ ਤਕ ਭਾਰਤ ਸਰਕਾਰ ਵੱਲੋਂ ਕੋਈ ਦਾਵਾ ਨਹੀਂ ਕੀਤਾ ਗਿਆ। ਆਰਮੀ ਹੈਡਕੁਆਟਰ ਵੱਲੋਂ ਭੇਜੇ ਅੰਕੜੇ ਅਜੇ ਤੱਕ ਕੰਪਟਰੋਲਰ ਦੇ ਦਫਤਰ ਦੇ ਅੰਕੜਿਆਂ ਨਾਲ ਨਹੀਂ ਮਿਲਾਏ ਗਏ। ਸਮਿੱਲਤ ਰਿਆਸਤਾਂ ਦੇ ਹੈਡਕੁਆਟਰਾਂ ਤੋਂ ਅੰਕੜੇ ਇਕੱਤਰ ਕਰਨ ਲਈ ਇਕ ਖਾਸ ਅਮਲਾ ਲਾਇਆ ਗਿਆ ਹੈ ਅਤੇ ਇਹ ਆਸ ਕੀਤੀ ਜਾਂਦੀ ਹੈ ਕਿ ਹਕ ਛੇਤੀ ਹੀ ਤਿਆਰ ਕੀਤਾ ਜਾਵੇਗਾ। ਚਲਦੇ ਸਾਲ ਦੇ ਬਜਟ ਬਾਰੇ ਤਸ਼ਰੀਹੀ ਸਮਰਣ ਪੱਤਰ ਵਿੱਚ ਲਏ ਅੰਕੜੇ, ਵਰਤਮਾਨ ਹਿਸਾਬ ਕਰਨ ਵਿਚ ਗਿਣੇ ਗਏ ਹਨ।

ਉਪਰੋਕਤ ਦੋਨੋਂ ਮੱਦਾਂ ਹਿਤ ਭਾਵੇਂ ਅਸਲ ਅਦਾਇਗੀ ਅਜੇ ਤਕ ਨਹੀਂ ਮਿਲੀ ਪਰ ਭਾਰਤ ਸਰਕਾਰ ਦ ਆਰਥਕ ਮੰਤਰੀ ਮੰਡਲ ਦੀ ਚਿੱਠੀ ਨੰ: ਡੀ. ੪੯੪੭ ਬੀ. ੧੧/੫੦ ਮਿਤੀ ੧੬ ਮਈ, ੧੯੫੦ ਰਾਹੀਂ ਉਹ ਗਿਣੇ ਗਏ ਹਨ।

੪. ੧੯੫੦-੫੧ ਦੇ ਬਜਟ ਬਾਰੇ ਤਸ਼ਰੀਹੀ ਸਮਰਣ ਪੱਤਰ ਵਿਚ ੧੦੧.੭੪ ਲੱਖ ਰੁਪਏ ਦੀ ਕੁਲ ਰਕਮ, ਫੈਡਰਲ ਆਰਥਕ ਸੰਘਠਣ ਕਰਕੇ ਭਾਰਤ ਸਰਕਾਰ ਨੂੰ ਅਦਾਇਗੀ ਯੋਗ ਰਕਮ ਦਰਸਾਈ ਗਈ ਸੀ ਅਤੇ ੧੬.੩੨ ਲੱਖ ਰੁਪਏ ਦੀ ਰਕਮ ਉਸੇ ਲੇਖੇ ਕਰਕੇ ਉਨ੍ਹਾਂ ਤੋਂ ਵਸੂਲਣ ਯੋਗ ਦਰਸਾਈ ਗਈ।

ਭਾਰਤ ਸਰਕਾਰ ਨੂੰ ਨੈੱਟ ਅਦਾਇਗੀ ੮੫.੪੨ ਲੱਖ ਰੁਪਏ ਦਰਸਾਈ ਗਈ ਸੀ ਜੋ ਨਿਮਨ ਲਿਖਤ ਅਨੁਸਾਰ ਹੈ :—

| | |
|---|---|
| ਸਿਕਿਉਰਟੀਆਂ | ੧੧.੧੮ ਲੱਖ ਰੁਪਏ |
| ਰੋਕੜ | ੭੪.੨੪ ਲੱਖ ਰੁਪਏ |

ਉਪਰੋਕਤ ਹਿਸਾਬ ਕਿਤਾਬ ਸਾਲ ੨੦੦੬ ਬਿਕਰਮੀ ਦੇ ਸੋਧੇ ਅਨੁਮਾਨ ਤੇ ਨਿਰਭਰ ਸੀ। ਕੰਪਟਰੋਲਰ ਤੋਂ ਵਸੂਲ ਕੀਤੇ ੨੦੦੬ ਬਿਕਰਮੀ ਦੇ ਅੰਤਲੇ ਲੇਖਿਆਂ ਅਨੁਸਾਰ ੨੦੦੬ ਬਿਕਰਮੀ ਦੇ ਅੰਤ ਤੇ ਹਾਲਤ ਇਸ ਪਰਕਾਰ ਸੀ ਜਿਵੇਂ ਹੇਠਾਂ ਦਰਸਾਈ ਗਈ ਹੈ :-

ਭਾਰਤ ਸਰਕਾਰ ਨੂੰ ਅਦਾਇਗੀਆਂ

| | ਸੋਧੇ ਅਨੁਮਾਨ ੨੦੦੬ ਬਿਕ: | ਅਸਲ ੨੦੦੬ ਬਿਕ: |
|---|---|---|
| | ਲੱਖਾਂ ਰੁਪਿਆਂ ਵਿਚ | |
| (ੳ) ਪੇਪਸੂ ਡਾਕ ਬਚਤ ਬੈਂਕ ਵਿਚ ਬਕਾਇਆ | ੮੪.੬੮ | ੬੮.੩੭ |

| | | |
|---|---|---|
| (ਅ) ਟੈਲੀਫੂਨਾਂ ਲਈ ਘਸਾਈ ਫੰਡ | .੫੦ | .੫੦ |
| (ੲ) ਫੌਜੀ ਫੰਡ | ੭.੪੦ | ੪.੭੭ |
| (ਸ) ਬੱਚਤ ਬੈਂਕ ਅਮਾਨਤਾਂ ਤੋਂ ਬਿਨਾਂ ਡਾਕ ਅਮਾਨਤਾਂ ਦਾ ਬਕਾਇਆ | .੯੮ | ੨੪.੦੨ |
| (ਹ) ੧੩–੪–੧੯੫੦ ਨੂੰ ਉੱਨਤੀ ਫੰਡ ਦੇ ਬਕਾਏ ਦਾ ੧੦ % ਹਿੱਸਾ | ੮.੧੮ | ੯.੭੩ |
| ਜੋੜ | ੧੦੧.੭੪ | ੧੦੭.੩੯ |

ਨੋਟ

(ੳ) ਪੈਪਸੂ ਡਾਕ ਬਚਤ ਵਿੱਚ ਬਕਾਇਆ

੨੦੦੬ ਬਿਕਰਮੀ ਦੇ ਅਸਲੇ ਸਹੀ ਬਕਾਇਆ ਦਰਸਾਉਂਦੇ ਹਨ। ਸੋਧੇ ਅਨੁਮਾਨਾਂ ਵਿੱਚ ਡਾਕ ਬੱਚਤ ਬੈਂਕ ਤੋਂ ਬਿਨਾ ਹੋਰ ਅਮਾਨਤਾਂ ਸ਼ਾਮਲ ਕੀਤੀਆਂ ਗਈਆਂ ਹਨ।

(ਅ) ਫੌਜੀ ਫੰਡ

ਸੋਧੇ ਅਨੁਮਾਨਾਂ ਵਿੱਚ ਦਰਸਾਈ ੭.੪੦ ਲੱਖ ਰੁਪਏ ਦੀ ਰਕਮ, ਫੌਜੀ ਅਮਾਨਤਾਂ, ਫੌਜੀ ਰਾਖਵਾਂ ਫੰਡ ਅਤੇ ਰਜਮੰਟੀ ਫੰਡਾਂ ਦੇ ਬਕਾਏ ਤੋਂ ਬਣੀ। ਡੀ. ਸੀ. ਐਮ. ਏ. ਪੈਪਸੂ ਨੇ ਦਸਿਆ ਹੈ ਕਿ ਰਜਮੰਟੀ ਫੰਡ ਭਾਰਤ ਸਰਕਾਰ ਨੂੰ ਨਹੀਂ ਦਿੱਤਾ ਜਾਣਾ ਹੈ ਅਤੇ ਉਸ ਨੇ ਤਜਵੀਜ਼ ਕੀਤਾ ਹੈ ਕਿ ਸਰਕਾਰ ਫੰਡ ਦਾ ਇਹ ਬਕਾਇਆ ਯੂਨੀਅਨ ਦੇ ਜਮਾ ਲੇਖੇ ਵਿੱਚ ਰਖ ਸਕੇਗੀ। ਕੰਪਟਰੋਲਰ, ਪੈਪਸੂ ਦੇ ਸਲਾਹ ਮਸ਼ਵਰੇ ਨਾਲ ਭਾਰਤ ਸਰਕਾਰ ਨੂੰ ਅਦਾਇਗੀ ਯੋਗ ਰਕਮ ਵਿਚੋਂ ਇਹ ਬਕਾਇਆ ਕਢਿਆ ਗਿਆ ਹੈ। ੨੦੦੬ ਬਿਕਰਮੀ ਦੇ ਅੰਤ ਤੇ ਰਜਮੰਟੀ ਫੰਡਾਂ ਦਾ ਬਕਾਇਆ ੩,੭੩,੯੫੮ ਰੁਪਏ ਸੀ।

(ਸ) ਬੱਚਤ ਬੈਂਕ ਅਮਾਨਤਾਂ ਤੋਂ ਬਿਨਾ ਡਾਕ ਅਮਾਨਤਾਂ ਦਾ ਬਕਾਇਆ ਸੋਧੇ ਅਨੁਮਾਨਾਂ ਵਿੱਚ, ਇਸ ਖਾਤੇ ਦਾ ਬਕਾਇਆ ਉਪਰੋਕਤ (ੳ) ਅਨੁਸਾਰ ਡਾਕ ਬੱਚਤ ਅਮਾਨਤਾਂ ਅਧੀਨ ਗ਼ਲਤੀ ਨਾਲ ਸ਼ਾਮਲ ਕੀਤਾ ਗਿਆ ਸੀ।

(ਹ) ੧੩–੪–੧੯੫੦ ਨੂੰ ਉਨਤੀ ਫੰਡ ਦੇ ਬਕਾਏ ਦਾ ੧੦% ਹਿੱਸਾ

ਇਹਦਾ ਹਿਸਾਬ ੨੦੦੬ ਬਿਕਰਮੀ ਦੇ ਅੰਤ ਤੇ ਫੰਡ ਦੇ ਅਸਲ ਬਕਾਏ ਤੇ ਲਾਇਆ ਗਿਆ ਹੈ।

ਫੈਡਰਲ ਮੁਲਾਜ਼ਮਾਂ ਦੇ ਪਰਸਪਰ ਪਰਾਵੀਡੰਟ ਫੰਡ ਅਤੇ ਜਨਰਲ ਪਰਾਵੀਡੰਟ ਫੰਡ ਦਾ ਬਕਾਇਆ ਮੁੱਢ ਵਿੱਚ ਸ਼ਾਮਲ ਨਹੀਂ ਕੀਤਾ ਗਿਆ।

ਭਾਰਤ ਸਰਕਾਰ ਨੂੰ ਵਖਰੇ ਤੌਰ ਤੇ ਪੈਪਸੂ ਸਰਕਾਰ ਦੀ ਚਿਠੀ ਨੰ:ਐਫ. ਆਈ. (੧) ੫/੪੯–ਪੀ/੧੧-੧੧੮੨ ਮਿਤੀ ੯-੫-੧੯੫੦ ਰਾਹੀਂ ਇਹ ਸਲਾਹ ਦਿੱਤੀ ਗਈ ਸੀ। ਭਾਰਤ ਸਰਕਾਰ ਦੇ ਫੈਸਲੇ ਅਨੁਸਾਰ ਪਰਾਵੀਡੰਟ ਫੰਡ ਦਾ ਚੰਦਾ ਦੇਣ

ਵਾਲੇ ਜਿਨ੍ਹ ਨੂੰ ਕੇਂਦਰੀ ਸਰਕਾਰ ਨੇ ਲੈ ਲਿਆ ਹੈ, ਯੂਨੀਅਨ ਦੇ ਜਨਰਲ ਪਰਾਵੀਡੈਂਡ ਫੰਡ ਦਾ ਚੰਦਾ ਦੇਣ ਵਾਲਿਆਂ ਦੇ ਤੌਰ ਤੇ ਜਾਰੀ ਰਹਿਣਗੇ, ਅਤੇ ਉਨ੍ਹਾਂ ਤੋਂ ਵਸੂਲੀਆਂ (ਰਕਮਾਂ) ਯੂਨੀਅਨ ਦੇ ਲੇਖਿਆਂ ਵਿੱਚ ਜਮਾਂ ਕੀਤੀਆਂ ਜਾਣਗੀਆਂ, ਇਸ ਲਈ ਇਸ ਲੇਖੇ ਦਾ ਬਕਾਇਆ ਵਰਤਮਾਨ ਹਿਸਾਬ ਕਿਤਾਬ ਵਿਚੋਂ ਛੱਡਿਆ ਗਿਆ ਹੈ।

ਅ. ਭਾਰਤ ਸਰਕਾਰ ਵੱਲੋਂ ਅਦਾਇਗੀਆਂ

| | | ਸੋਧੇ ਅਨੁਮਾਨ ੨੦੦੬ ਬਿਕਰਮੀ | ਅਸਲੇ ੨੦੦੬ ਬਿਕਰਮੀ |
|---|---|---|---|
| | | ਲੱਖਾਂ ਰੁਪਿਆਂ ਵਿੱਚ | |
| (੧) | ਇਤਰਾਜ਼ ਪੁਸਤਕ ਅਤੇ ਹੋਰ ਪੇਸ਼ਗੀਆਂ | ੧੬.੧੯ | ੨੧.੯੫ |
| (੨) | ਫੈਡਰਲ ਮਹਿਕਮਿਆਂ ਦੇ ਸਰਕਾਰੀ ਕਰਮਚਾਰੀਆਂ ਨੂੰ ਪੇਸ਼ਗੀਆਂ | .੧੩ | .੦੧ |
| (੩) | ਖੰਡ ਕਰ | — | ੭.੯੯ |
| (੪) | ਦੀਵਾ ਸਲਾਈ ਕਰ | — | ੮.੨੨ |
| | ਜੋੜ | ੧੬.੩੨ | ੩੮.੧੭ |
| | ਪੈਪਸੂ ਵਲੋਂ ਭਾਰਤ ਸਰਕਾਰ ਨੂੰ ਨੈੱਟ ਅਦਾਇਗੀ | ੮੫.੪੨ | ੬੯.੨੨ |

ਨੋਟ

ਮਦ (੧) ਤੇ (੨)

ਇਹ ਅਸਲ ਤੇ ਨਿਰਭਰ ਹਨ

ਮਦ (੩) ਖੰਡ ਕਰ

੧੯੪੮-੪੯ ਅਤੇ ੧੯੪੯-੫੦ ਸਾਲਾਂ ਵਿੱਚ ਖੰਡ ਕਰ ਅਧੀਨ ਨੈੱਟ ਉਗਰਾਹੀ ੧੬,੨੫,੪੭੦ ਰੁਪਏ ਹੋਈ। ਦੋ ਸਾਲਾਂ ਲਈ ਯੂਨੀਅਨ ਦਾ ਹਿੱਸਾ ੫,੧੪,੦੦੦ ਰੁਪਏ ਸੀ ਇਸ ਲਈ ਭਾਰਤ ਸਰਕਾਰ ਨੂੰ ਦੇਣ ਯੋਗ ਅਸਲ ਰਕਮ ਕੇਵਲ ੧੧,੧੧,੪੭੦ ਰੁਪਏ ਸੀ ਪਰ ੨੦੦੬ ਬਿਕਰਮੀ ਦੇ ਲੇਖਿਆਂ ਵਿੱਚ, , ਭਾਰਤ ਸਰਕਾਰ ਨੂੰ ੧੯,੧੦.੦੦੦ ਰੁਪਏ ਦੀ ਰਕਮ ਦਾ ਕਰਜ਼ਾ ਦਿਤਾ ਗਿਆ ਜਿਹੜਾ ਖੰਡ ਕਰ ਅਧੀਨ ਜਮ੍ਹਾਂ ਲੇਖੇ ਵਿੱਚ ਰਹਿੰਦਾ ਬਕਾਇਆ ਸੀ ਭਾਰਤ ਸਰਕਾਰ ਨੂੰ ਦਿਤੇ ਵੱਧ ਕਰਜ਼ੇ ਦਾ ਹਿਸਾਬ ੭, ੯੮, ੫੩੦ ਰੁਪਏ ਲਾਇਆ ਜਾਂਦਾ ਹੈ। ਭਾਰਤ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਹ ਵਾਧਾ ਫੈਡਰਲ ਆਰਥਕ ਸੰਗਠਨ ਦੇ ਨਤੀਜੇ ਵਜੋਂ ਧਨ-ਧਾਮ ਅਤੇ ਦੇਣਦਾਰੀਆਂ, ਦੇ ਕੁਲ ਹਿਸਾਬ ਵਿੱਚ ਗਿਣਿਆ ਜਾਵੇ। ਉਪਰੋਕਤ ਹਿਸਾਬ ਕਿਤਾਬ ਵਿੱਚ ਰਕਮ ਕ੍ਰਮ ਵਾਰ ਸ਼ਾਮਲ ਕੀਤੀ ਗਈ ਹੈ।

ਮਦ (੪) ਦੀਵਾ ਸਲਾਈ-ਕਰ

ਸਾਲ ੧੯੪੮-੪੯ ਲਈ ਦੀਵਾ ਸਲਾਈ–ਕਰ ਦੀ ਵੰਡਤ ਵਿਚੋਂ ਪੈਪਸੂ ਦਾ ਹਿੱਸਾ ਭਾਰਤ ਸਰਕਾਰ ਵਲੋਂ ੮,੨੧,੮੭੯ ਰੁਪਏ ਹੋਣਾ ਸੂਚਤ ਕੀਤਾ ਗਿਆ ਹੈ। ਜਿਵੇਂ ਭਾਰਤ ਸਰਕਾਰ ਵੱਲੋਂ ਫ਼ੈਸਲਾ ਕੀਤਾ ਗਿਆ ਹੈ, ਕਿ ਫੈਡਰਲ ਆਰਥਕ ਸੰਗਠਨ ਦੇ ਨਤੀਜੇ ਵਜੋਂ ਧਨ-ਧਾਮ ਤੇ ਦੇਣਦਾਰੀਆਂ ਦੇ ਕੁਲ ਹਿਸਾਬ ਕਿਤਾਬ ਵਿਚ ਇਹ ਰਕਮ ਗਿਣੀ ਜਾਣੀ ਹੈ। ੧੯੪੯–੫੦ ਸਾਲ ਲਈ ਯੂਨੀਅਨ ਦਾ ਹਿੱਸਾ, ਭਾਰਤ ਸਰਕਾਰ ਵੱਲੋਂ ਅਜੇ ਤਕ ਨਹੀਂ ਦਸਿਆ ਗਿਆ।

ਉਪਰੋਕਤ ਦੱਸੇ ਅਨੁਸਾਰ ਭਾਰਤ ਸਰਕਾਰ ਨੂੰ ਦੇਣ ਯੋਗ ੬੯.੨੨ ਲੱਖ ਰੁਪਏ ਦੀ ਰਕਮ, ਵਿਚੋਂ ੬੫ ਲੱਖ ਰੁਪਏ ਦੀ ਰਕਮ ਇਸ ਸਰਕਾਰ ਵਲੋਂ ਅਦਾ ਕੀਤੀ ਗਈ ਹੈ ਅਤੇ ਕੇਵਲ ੪.੨੨ ਲੱਖ ਰੁਪਏ ਦਾ ਬਕਾਇਆ ਭਾਰਤ ਸਰਕਾਰ ਨੂੰ ਅਦਾ ਕਰਨਾ ਅਜੇ ਰਹਿੰਦਾ ਹੈ।

ਉੱਨਤੀ-ਫੰਡ ਦੇ ੧੦% ਦੇ ਹਿੱਸੇ ਦੇ ਮੁਕਾਬਲੇ ਵਿੱਚ ੮.੧੩ ਲੱਖ ਰੁਪਏ ਦੀਆਂ ਸਿਕਿਉਰਟੀਆਂ ਅਤੇ ਡਾਕ ਅਮਾਨਤਾਂ ਦੇ ਮੁਕਾਬਲੇ ਵਿਚ ੩ ਲਖ ਰੁਪਏ ਦੀਆਂ ਸਿਕਿਉਰਟੀਆਂ ਜੋ ਭਾਰਤ ਸਰਕਾਰ ਨੂੰ ਅਦਾਇਗੀ ਯੋਗ ਹਨ, ਨਿਸਚਿਤ ਕੀਤੀਆਂ ਗਈਆਂ ਹਨ। ਇਸ ਤੋਂ ਇਲਾਵਾ, ਡਾਕ ਅਮਾਨਤਾਂ ਦੇ ਮੁਕਾਬਲੇ ਵਿਚ ਵਿਉਪਾਰਕ ਕੰਮਾਂ ਵਿੱਚ ੨ ਲੱਖ ਰੁਪਏ ਦੇ ਹਿਸੇ ਅਤੇ ਉੱਨਤੀ ਫੰਡ ਦੇ ੧੦% ਦੇ ਹਿੱਸਿਆਂ ਦੇ ਮੁਕਾਬਲੇ ਵਿੱਚ, ੧.੩੦ ਲੱਖ ਰੁਪਏ ਦੇ ਹਿੱਸੇ ਭੀ ਨਿਸਚਿਤ ਕੀਤੇ ਹੋਏ ਹਨ। ਵਿਉਪਾਰਕ ਕੰਮਾਂ ਦੇ ਹਿੱਸਿਆਂ ਵਿਚੋਂ ਡਾਕ ਅਮਾਨਤਾਂ ਦੇ ਮੁਕਾਬਲੇ ਵਿੱਚ ੨ ਲੱਖ ਰੁਪਏ ਐਮਰੀਕਾ ਹਵਾਈ ਲਾਈਨਾਂ ਲਿਮਿਟਿਡ, ਜਿਸ ਦਾ ਦਿਵਾਲਾ ਨਿਕਲ ਗਿਆ ਹੈ, ਦੇ ਹਿੱਸੇ ਦਰਸਾਉਂਦੇ ਹਨ, ਜਦ ਕਿ ੧.੩੦ ਲਖ ਰੁਪਏ ਦਾ ਬਕਾਇਆ ਸੰਦੇਹ ਵਾਲੀਆਂ ਲਾਗਤਾਂ ਵਿਚ ਹੈ। ਨੈਟ ਅਦਾਇਗੀ ਕਰਨ ਲਈ ਨਿਮਨ ਲਿਖਤ ਪ੍ਰਬੰਧ ਤਜਵੀਜ਼ ਕੀਤੇ ਗਏ ਹਨ:-

(੧) ਭਾਰਤ ਸਰਕਾਰ ਨੂੰ ਬਿਨੈ ਕੀਤੀ ਗਈ ਹੈ ਕਿ ਉੱਨਤੀ ਫੰਡ ਦੇ ਹਿੱਸੇ ਹਿਤ ੧.੩੦ ਲਖ ਰੁਪਿਆ ਜਿਸ ਨੂੰ ਬੁਰੀ ਲਾਗਤ ਖਿਆਲ ਕੀਤਾ ਜਾਂਦਾ ਹੈ, ਦੀ ਅਦਾਇਗੀ ਨੂੰ ਛੱਡ ਦੇਵੇ।

(੨) ਪੈਪਸੂ ਸਰਕਾਰ, ਡਾਕ ਅਮਾਨਤਾਂ ਹਿਤ ਹਿਸਿਆਂ ਦਾ ੨ ਲੱਖ ਰੁਪਿਆ ਰੋਕੜ ਅਦਾ ਕਰੇਗੀ।

(੩) ੧੧.੧੩ ਲੱਖ ਰੁਪਏ ਦੀਆਂ ਸਿਕਿਉਰਟੀਆਂ ਪੈਪਸੂ ਵਲੋਂ ਰਖ ਲਈਆਂ ਜਾਣਗੀਆਂ ਅਤੇ ਇਸ ਦੇ ਬਦਲੇ ਭਾਰਤ ਸਰਕਾਰ ਨੂੰ ਰੋਕੜ ਅਦਾ ਕੀਤਾ ਜਾਵੇਗਾ।

ਜੇ ਉਪਰੋਕਤ ਪ੍ਰਬੰਧ ਭਾਰਤ ਸਰਕਾਰ ਵਲੋਂ ਪਰਵਾਨ ਕੀਤੇ ਜਾਣ, ਉਨ੍ਹਾਂ ਨੂੰ ਅਦਾਇਗੀ ਯੋਗ ੨.੯੨ ਲੱਖ ਰੁਪਏ ਦੀ ਨੈੱਟ ਰਕਮ ਦਾ ਹਿਸਾਬ ਚਲਦੇ ਸਾਲ ਵਿੱਚ ਆਪਣੇ ਆਪ ਹੀ ਲਾਇਆ ਜਾਵੇਗਾ ।

## ੨੦੦੬ ਬਿਕਰਮੀ (੧੯੪੯--੫੦) ਲਈ ਅਸਲੇ

੨੦੦੬ ਬਿਕਰਮੀ (੧੯੪੯–੫੦) ਲਈ ਬਜਟ ਅਤੇ ਅਸਲਿਆਂ ਦਾ ਹੇਠਾਂ ਮੁਕਾਬਲਾ ਕੀਤਾ ਗਿਆ ਹੈ।

| | ਬਜਟ ੨੦੦੬ ਬਿਕਰਮੀ | ਅਸਲੇ ੨੦੦੬ ਬਿਕਰਮੀ |
|---|---|---|
| | ਲੱਖਾਂ ਰੁਪਿਆਂ ਵਿੱਚ | |
| ਸਾਧਾਰਣ ਆਮਦਨ ਤੇ ਵਸੂਲੀਆਂ | ੫੧੪.੮੬ | ੫੬੦.੧੯ |
| ਆਮਦਨ ਤੇ ਪਾਇਆ ਖ਼ਰਚ | ੫੮੪.੪੭ | ੫੨੬.੩੯ |
| ਆਮਦਨ ਵਿਚ ਕਮੀ (–) ਵਾਧਾ (+) | –੭੦.੦੧ | +੩੩.੮੦ |
| ਸਿਵਲ ਕੰਮਾਂ ਅਤੇ ਬਿਜਲੀ ਦੀਆਂ ਵਿਉਂਤਾਂ ਤੇ ਲੱਗਿਆ ਸਰਮਾਇਆ ਜਿਹੜਾ ਆਮਦਨ ਤੇ ਨਹੀਂ ਪਿਆ | ੨੩.੪੨ | ੩੧.੯੭ |
| ਸਰਕਾਰੀ ਵਿਉਪਾਰ ਤੇ ਲੱਗਿਆ ਸਰਮਾਇਆ | –੯.੮੪ | –੨੯.੨੬ |
| ਤਖ਼ਫ਼ੀਫ਼ ਕੀਤੇ ਅਮਲੇ ਨੂੰ ਅਦਾਇਗੀ | ੧.੦੦ | ... |
| ਜਮਾ ਹੋਏ ਬਕਾਏ, ਵਿਚੋਂ ਜਨਰਲ ਰਾਖਵੇਂ ਫੰਡ ਵਿੱਚ ਤਬਾਦਲਾ | ... | ੨੫੦.੦੦ |

ਸਾਲ ੨੦੦੫ ਬਿਕਰਮੀ ਲਈ ਅੰਤਮ ਰੋਕੜ ਬਕਾਇਆ ੪੦੦.੬੧ ਲੱਖ ਰੁਪਏ ਦਰਸਾਇਆ ਗਿਆ ਸੀ। ਸਾਲ ੨੦੦੬ ਬਿਕਰਮੀ ਲਈ ਮੁੱਢਲਾ ਰੋਕੜ ਬਕਾਇਆ ਕੰਪਟਰੋਲਰ ਪੈਪਸੂ ਵਲੋਂ ਕੇਵਲ ੨੯੯.੦੩ ਲੱਖ ਰੁਪਏ ਲਾਇਆ ਗਿਆ ਸੀ ।੧੦੧.੫੮ ਲੱਖ ਰੁਪਏ ਦੇ ਫ਼ਰਕ ਦੀ ਕੰਪਟਰੋਲਰ ਵੱਲੋਂ ਨਿਮਨ ਲਿਖਤ ਅਨੁਸਾਰ ਵਿਆਖਿਆ ਕੀਤੀ ਗਈ ਹੈ ।

ਹੇਠ ਦਸਿਆਂ ਖਜ਼ਾਨਿਆਂ ਵਿੱਚ ਬਕਾਇਆ ਕਰਕ ੧੭,੬੧,੩੩੨ ਰੁਪਏ ੨ ਆਨੇ ੮ ਪਾਈ ਦੀ ਰਕਮ ਚੇਤ ੨੦੦੫ ਦੇ ਲੇਖਿਆਂ ਵਿੱਚ ਹੋਰ ਵਸੂਲੀਆਂ ਸਹਿਤ ਵਸੂਲੀ ਵਾਲੇ ਪਾਸੇ ਲਈ ਗਈ ਸੀ। ਇਹ ਸਹੀ ਨਹੀਂ ਸੀ ਕਿਉਂਕਿ ਇਹ ਬਕਾਏ ੫–੫–੨੦੦੫/੨੦–੮–੧੯੪੮ ਦੇ ਚਲਦੇ ਬਕਾਏ ਅਧੀਨ ਪਹਿਲਾਂ ਹੀ ਗਿਣੇ ਗਏ ਸਨ ।

| | | |
|---|---|---|
| (੧) | ਨਾਲਾ ਰੜੂ ਅਤੇ ਕਲਸੀਆ ਦੇ ਬਕਾਏ ਜਿਨ੍ਹਾਂ ਵਿੱਚ ਬੈਂਕਾਂ ਦੇ ਬਕਾਏ ਭੀ | ਰੁ: ਆ: ਪਾ: |
| | ਸ਼ਾਮਲ ਹਨ | ੧੦,੦੬,੮੬੬-੦-੯ |
| | ਦਾਦਰੀ ਅਧੀਨ ਖਜ਼ਾਨਾ | ੩੦,੨੭੫-੧੨-੫ |
| | ਇਨਰ ਖਜ਼ਾਨਾ ਸੰਗਰੂਰ | ੫,੦੬,੩੯੪-੧੪-੦ |
| | ਬਾਵਲ ਅਧੀਨ-ਖਜ਼ਾਨਾ | ੨,੧੭,੮੦੫--੭--੬ |
| | ਜੋੜ | ੧੭,੬੧,੩੩੨-੨-੮ |
| (੨) | ਸਾਲ ਦੇ ਟੁੱਟਵੇਂ ਸਮੇਂ ਲਈ ਭਿੰਨ ਭਿੰਨ ਖ਼ਜ਼ਾਨਿਆਂ ਅਤੇ ਬੈਂਕਾਂ ਵਿੱਚ ਖ਼ਰਚ ਤੇ ਆਮਦਨ, ਅਰਥਾਤ-੫-੫-੨੦੦੫ ਤੋਂ ਚੇਤ ੨੦੦੫ ਦੇ ਅੰਤ ਦਾ ਸਮਾਂ ਚੇਤ ੨੦੦੫ ਵਿੱਚ ਗਿਣਿਆ ਨਹੀਂ ਗਿਆ। | ੩,੬੭,੬੫੧-੧੩-੧ |
| (੩) | ਅਸਲ ਬਕਾਇਆ, ਵਿਚੋਂ ਲਿਆ ਗਿਆ ਅਤੇ ਲੇਖੇ ਦਾ ਬਕਾਇਆ ਜਿਸ ਦਾ ਅਜੇ ਹਿਸਾਬ ਨਹੀਂ ਲਾਇਆ ਗਿਆ, ਵਿਚਕਾਰ ਕਪੂਰਥਲਾ ਖਜ਼ਾਨੇ ਵਿੱਚ ਫਰਕ | ੪,੦੯ ੪੮੫-੩-੪ |
| (੪) | ਬੈਂਕ ਦੇ ਬਕਾਏ ਦੀ ਰਕਮ ਜੋ ਵਿਸਾਖ ੨੦੦੬ ਦੇ ਮੁੱਢਲੇ ਬਕਾਏ ਵਿੱਚ ਸ਼ਾਮਲ ਨਹੀਂ ਕੀਤੀ ਗਈ। | ੭੬,੧੯,੯੩੨-੫-੨ |
| | ਕੁਲ ਜੋੜ | ੧,੦੧,੫੮,੨੨੧-੮-੩ |

ਮਦ ਨੰ: ੪ ਹਿਤ ਕੋਈ ਨਿਪਟਾਰਾ ਜ਼ਰੂਰੀ ਨਹੀਂ ਹੈ ਕਿਉਂਕਿ ਇਹ ਰਕਮ ਵਿਸਾਖ ਤੋਂ ਅਗਲੇ ਮਹੀਨਿਆਂ ਵਿੱਚ ੨੦੦੬ ਬਿਕਰਮੀ ਦੇ ਲੇਖਿਆਂ ਵਿੱਚ ਗਿਣੀ ਜਾ ਚੁੱਕੀ ਹੈ। ਮੱਦ ਨੰ: ੧,੨ ਅਤੇ ੩ ਬਾਰੇ ਜ਼ਰੂਰੀ ਨਿਪਟਾਰਾ ਅਜੇ ਕੀਤਾ ਜਾਣਾ ਹੈ। ਜਦ ਮੱਦ ਨੰ: ੩ ਬਾਰੇ ਏਕਤਾ ਦੇ ਨਤੀਜੇ ਦਾ ਪਤਾ ਲੱਗ ਜਾਵੇ ਤਾਂ ਇਸ ਦੇ ਕੀਤੇ ਜਾਣ ਦੀ ਤਜਵੀਜ਼ ਕੀਤੀ ਜਾਵੇਗੀ।

ਵਸੂਲੀਆਂ ਵਿਚ, ਆਬਕਾਰੀ ਅਧੀਨ ੨੦.੩੯, ਰੇਲਾਂ ਅਧੀਨ ੨੮.੩੪, ਆਮਦਨ ਤੇ ਟੈਕਸਾਂ ਅਧੀਨ ੯.੯੪, ਵਿਆਜ ਅਧੀਨ ੪.੯੬ ਅਤੇ ਫੁਟਕਲ

ਅਧੀਨ ੨੧.੨੬ ਦਾ ਵਾਧਾ ਸੀ । ਇਹ ਵਾਧੇ ਮਾਮਲੇ ਅਧੀਨ ੮.੦੩ ਸਿੰਜਾਈ ਅਧੀਨ ੭.੯੮, ਹੋਰ ਟੈਕਸ ਅਤੇ ਕਰਾਂ ਅਧੀਨ ੪.੬੬, ਕਾਰਪੋਰੇਸ਼ਨ ਟੈਕਸ ਅਧੀਨ ੪.੭੭, ਅਸਟਾਮਾਂ ਅਧੀਨ ੨.੯੩, ਡਾਕ ਅਤੇ ਟੈਲੀਫੂਨ ਅਧੀਨ ੨.੭੧ ਅਤੇ ਬਿਜਲੀ ਅਧੀਨ ੬.੦੩ ਦੇ ਘਾਟਿਆਂ ਰਾਹੀਂ ਕੁਝਕੁ ਘਟਾਏ ਗਏ ਸਨ । ਖਰਚੇ ਵੱਨੇ, ਵਿਦਿਆ ਅਧੀਨ ੧੩.੧੧ ਪੁਲਸ ਅਧੀਨ ੭.੧੯, ਆਬਕਾਰੀ ਅਧੀਨ ੧੧.੫੨, ਰੱਖਿਆ ਅਧੀਨ ੮.੪੪, ਮਾਮਲੇ ਅਧੀਨ ੩.੧੯, ਆਮ ਪ੍ਰਬੰਧ ਅਧੀਨ ੬.੨੦ ਦੀਆਂ ਬਚਤਾਂ ਮੁਲਕੀ ਤੇ ਰਾਜਸੀਪਿਨਸ਼ਨਾਂ ਅਧੀਨ ੬.੯੧, ਫੁਟਕਲ ਮਹਿਕਮਿਆਂ ਅਧੀਨ ੨.੧੪, ਫੁਟਕਲ ਅਧੀਨ ੩.੧੮ਦੇ ਖਰਚਾਂ ਵਿੱਚ ਵਧੇ ਨੇ ਕਿਸੇ ਹਦ ਤਕ ਬਚਤਾਂ ਘਟਾ ਦਿਤੀਆਂ ।

ਯੂਨੀਅਨ ਦੀ ਤਜਾਰਤ ਤੇ ਲੱਗੇ ਸਰਮਾਏ ਅਧੀਨ —੯.੮੪ ਰੁਪਏ ਦੀ ਉਪਬੰਧ ਦੇ ਮੁਕਾਬਲੇ ਵਿੱਚ ਅਸਲ ਅੰਕੜੇ —੨੯.੨੬ ਸਨ, ਤਖ਼ਫ਼ੀਫ਼ ਕੀਤੇ ਅਮਲੇ ਨੂੰ ਅਦਾਇਗੀ ਲਈ ੧ ਲੱਖ ਰੁਪਏ ਦੀ ਉਪਬੰਧ ਦੀ ਵਰਤੋਂ ਨਹੀਂ ਕੀਤੀ ਗਈ । ਕਰਜ਼ੇ ਅਤੇ ਅਮਾਨਤੀ ਵਿਹਾਰਾਂ ਦੇ ਨੈੱਟ ਨਤੀਜੇ ਨੂੰ ਗਿਣਨ ਕਰਕੇ ਰੋਕੜ ਬਕਾਇਆ, ੨੦੦੧ ਇਕਰਮੀ ਦੇ ਅੰਤ ਤੇ ੪੧੯.੯੧ ਲੱਖ ਦੁਪਏ ਸੀ।

### ਬਜਟ ਅਤੇ ਸੋਧੇ ਹੋਏ ਅਨੁਮਾਨ ਬਾਬਤ ੧੯੫੦—੫੧.

੬. ਨਿਮਨ ਲਿਖਤ ਨਕਸ਼ਾ, ੧੯੫੦—੫੧ ਦੇ ਬਜਟ ਅਤੇ ਸੋਧੇ ਹੋਏ ਅਨੁਮਾਨ ਦਾ ਮੁਕਾਬਲਾ ਦਸਦਾ ਹੈ।

| | ਬਜਟ ੧੯੫੦—੫੧ | ਸੋਧਿਆ ੧੯੫੦—੫੧ |
|---|---|---|
| | ਲੱਖਾਂ ਰੁਪਿਆਂ ਵਿੱਚ | |
| ਆਮਦਨ ਅਤੇ ਵਸੂਲੀਆਂ | ੪੫੬.੬੨ | ੫੧੧.੧੨ |
| ਆਮਦਨ ਤੇ ਪਾਇਆ ਖ਼ਰਚ | ੪੫੪.੧੨ | ੪੫੧.੪੬ |
| ਵਾਧੂ ਆਮਦਨ (+) | ੨.੫੦ | ੫੯.੬੬ |

ਆਮਦਨੀ ਵਾਲੇ ਪਾਸੇ ਵੱਲ, ਵੱਡਾ ਵਾਧਾ, ਤਮਾਕੂ ਵੇਚਣ ਤੇ ਕਰ ਅਧੀਨ ੬.੫੦, ਬਿਕਰੀ ਟੈਕਸ ਅਧੀਨ ੫.੦੦, ਖੰਡ—ਕਰ ਅਧੀਨ ੪.੯੯, ਦੀਵਾ ਸਲਾਈ—ਕਰ

ਅਧੀਨ ੪. ੨੨ ਹੈ। ਰੇਲਾਂ ਅਧੀਨ ੨੧. ੧੩ ਦੇ ਅਨੁਮਾਨ ਦੇ ਮੁਕਾਬਲੇ ਵਿੱਚ, ਅਸਲ ਵਸੂਲੀਆਂ ੩੦.੬੨ ਬਣ ਗਈਆਂ। ਸ਼ਰਾਬ ਤੇ ਅਫ਼ੀਮ ਦੀਆਂ ਦੁਕਾਨਾਂ ਦੀ ਨਿਲਾਮੀ ਵਿਚੋਂ ਵੱਧ ਵਸੂਲੀ ਕਰਕੇ ਯੂਨੀਅਨ ਆਬਕਾਰੀ ਟੈਕਸ ਅਧੀਨ ੫.੦੦ ਦਾ ਵਾਧਾ ਹੋਇਆ। ਹੋਰ ਵਾਧੇ ਜਿਨ੍ਹਾਂ ਦੀ ਆਸ ਹੈ ਉਹ ਇਹ ਹਨ। ਰਜਿਸਟਰੇਸ਼ਨ ਅਧੀਨ ੧.੦੦, ਮੋਟਰ ਗੱਡੀਆਂ ਐਕਟ ਅਧੀਨ ੧.੦੦, ਸਹਾਇਤਾ ਤੇ ਮੁੜ ਵਸਾਊ ਦੇ ਖਰਚ ਤੇ ਭਾਰਤ ਸਰਕਾਰ ਵੱਲੋਂ ੧੫.੦੦ ਵਸੂਲ ਹੋਣ ਕਰਕੇ ਫੁਟਕਲ ਅਧੀਨ ੨੨.੮੪ ਅਤੇ ਰਕਮਾਂ, ਜੋ ਉਸ ਵਲੋਂ ਅਦਾਇਗੀ ਯੋਗ ਹਨ, ਹਿਤ ਫਰੀਦ ਕੋਟ ਦੇ ਨਰੇਸ਼ ਵੱਲੋਂ ਉਗਰਾਹਿਆ ੬.੧੫। ਇਹ ਵਾਧੇ ਕਿਸੇ ਹੱਦ ਤਕ ਨਿਮਨ ਲਿਖਤ ਘਾਟਿਆਂ ਰਾਹੀਂ ਪੂਰੇ ਕੀਤੇ ਗਏ ਹਨ। ਆਮਦਨ ਟੈਕਸ ਅਧੀਨ ੮.੦੦, ਬਿਜਲੀ ਅਧੀਨ ੨.੫੦, ਲਿਖਨ-ਸਮੱਗਰੀ ਅਤੇ ਛਪਾਈ ਅਧੀਨ ੧.੦੦।

ਖ਼ਰਚੇ ਵਾਲੇ ਪਾਸੇ ਵੱਲ ਨਿਮਨ ਲਿਖਤ ਘਾਟਿਆਂ ਦੀ ਆਸ ਕੀਤੀ ਜਾਂਦੀ ਹੈ। ਯੂਨੀਅਨ ਆਬਕਾਰੀ ਅਧੀਨ ੩.੧੮, ਵਿਆਜ ਅਧੀਨ ੧.੨੫, ਕਨੂੰਨ ਘੜਨੀ ਸਭਾ ਅਧੀਨ ੧.੩੫ ਜੋ ਹਣ ਤਾਈਂ ਸਥਾਪਤ ਨਹੀਂ ਕੀਤੀ ਗਈ ਅਤੇ ਪੁਲਸ ਅਧੀਨ ੨.੦੭, ਟਰੇਂਡ ਪ੍ਰਾਣੀ ਨਾ ਮਿਲਣ ਦੇ ਕਾਰਣ ਅਧਿਆਪਕਾਂ ਦੀਆਂ ਬਹੁਤ ਸਾਰੀਆਂ ਆਸਾਮੀਆਂ ਪੂਰ ਨਹੀਂ ਕੀਤੀਆਂ ਗਈਆਂ ਅਤੇ ਇਸ ਕਰਕੇ ੪.੬੬ ਲੱਖ ਰੁਪਏ ਦੀ ਬੱਚਤ ਦੀ ਆਸ ਕੀਤੀ ਜਾਂਦੀ ਹੈ। ਹੋਰ ਬੱਚਤਾਂ ਇਹ ਹਨ, ਡਾਕਟਰੀ ਅਧੀਨ ੨.੦੦, ਖੇਤੀ-ਬਾੜੀ ਅਧੀਨ ੧.੦੮ ਜਰ-ਜੀਵਕਾ ਅਤੇ ਪਿਨਸ਼ਨਾਂ ਅਧੀਨ ੨.੧੭। ਇਹ ਬੱਚਤਾਂ ਚੋਣ-ਸੂਚੀਆਂ ਦੀ ਛਪਾਈ ਸਬੰਧੀ ੨.੬੦, ਗ੍ਰਿਹ ਵਿਭਾਗ ਅਧੀਨ .੫੦, ਸਿਵਲ ਕੰਮ, ਬਹੁਤ ਕਰਕੇ ਪਟਿਆਲਾ ਕਿਲੇ ਦੀ ਦੀਵਾਰ ਮੁੜ ਬਣਾਉਣ ਕਰਕੇ ਅਤੇ ਸਰਕਾਰੀ ਕਰਮਚਾਰੀਆਂ ਲਈ ਅੱਠ ਨਵੇਂ ਮਕਾਨ ਬਣਾਉਣ ਲਈ ੪.੬੯, ਰਾਜਾ ਸਾਹਿਬ, ਫਰੀਦ ਕੋਟ ਦੇ ਨਿੱਜੀ ਖਰਚਾਂ ਦੇ ਬਕਾਏ ਦੀ ਅਦਾਇਗੀ ਕਰਕੇ ੫.੦੭ ਅਤੇ ਫੁਟਕਲ ਅਧੀਨ ੨.੦੦, ਜਿਸ ਦੇ ਭੋਂ-ਪਰਾਪਤੀ ਹਿਤ ਹਾਣਪੂਰਤੀ ਦੀ ਅਦਾਇਗੀ ਲਈ .੫੯ ਸ਼ਾਮਲ ਹਨ, ਆਸਾਮ ਭੁਚਾਲ ਪੀੜਤਾਂ ਨੂੰ ੨,੦੦੦ ਮਣ ਚੌਲ ਮੁਫ਼ਤ ਦੇਣ ਕਰਕੇ.੪੦ ਵਾਧੂ ਖਰਚਾਂ ਵਿਚ ਲਾਈਆਂ ਗਈਆਂ ਹਨ:-

ਬਜਟ ਅਨੁਮਾਨ ਬਾਬਤ ੧੯੫੧-੫੨ ਦੀ ਨਿਮਨ ਲਿਖਤ ਪਹਿਰਿਆਂ ਵਿਚ ਵਿਆਖਿਆ ਕੀਤੀ ਗਈ ਹੈ:-

# ਆਮਦਨ ਅਤੇ ਵਸੂਲੀਆਂ

**੭. ਆਮਦਨ ਤੇ ਟੈਕਸ** ਸੰਵਿਧਾਨ ਦੇ ਅਨੁੱਛੇਦ ੨੭੦ ਅਧੀਨ, ਯੂਨੀਅਨ ਦੇ ਲਾਭਾਂ ਤੇ ਟੈਕਸ ਨੂੰ ਛੱਡਕੇ ਯੂਨੀਅਨ ਵਿਚ ਉਗਰਾਹੇ ਹੋਏ ਆਮਦਨ ਤੇ ਟੈਕਸਾਂ ਦਾ ਹਿੱਸਾ, ਯੂਨੀਅਨ ਨੂੰ ਅਦਾਇਗੀ ਯੋਗ ਹੈ। ਚਲਦੇ ਸਾਲ ਲਈ ਇਸ ਸਰਕਾਰ ਦੇ ਹਿੱਸੇ ਦਾ ਅਨੁਮਾਨ ਵਲ ੧੬ ਲੱਖ ਰੁਪਏ ਲਾਇਆ ਗਿਆ ਹੈ। ਅਗਲੇ ਸਾਲ ਲਈ ਭਾਰਤ ਸਰਕਾਰ ਨੇ ਅਨੁਮਾਨ ਲਾਇਆ ਹੈ ਕਿ .੨੨ ਲੱਖ ਰੁਪਏ ਦਾ ਹਿੱਸਾ ਇਸ ਸਰਕਾਰ ਨੂੰ ਅਦਾਇਗੀ ਯੋਗ ਹੋਵੇਗਾ।

**੮. ਮਾਮਲਾ** ਚਲਦੇ ਸਾਲ ਲਈ ਮੰਗ ੯੬.੩੯ ਲੱਖ ਰੁਪਏ ਸੀ ਅਤੇ ਇਸ ਵਿੱਚ ਪਿਛਲੇ ਸਾਲਾਂ ਦੇ ਬਕਾਏ ਦੀ ਉਗਰਾਹੀ ਸ਼ਾਮਲ ਕਰਕੇ ਕੁਲ ਉਗਰਾਹੀ ਦਾ ਅਨੁਮਾਨ ੧੦੧.੦੬ ਲੱਖ ਰੁਪਏ ਲਾਇਆ ਗਿਆ ਸੀ। ਮਾਮਲੇ ਅਤੇ ਜਗੀਰਾਂ ਦੀਆਂ ਵਾਪਸੀਆਂ ਦਾ ਅਨੁਮਾਨ ੧.੩੦ ਲੱਖ ਰੁਪਏ ਲਾਇਆ ਗਿਆ ਜਦ ਕਿ ਪੈਪਸੂ ਅਤੇ ਪੰਜਾਬ ਵਿਚਕਾਰ ਘਿਰੀਆਂ ਥਾਵਾਂ ਦੇ ਤਬਾਦਲੇ ਕਰਕੇ ਨੈੱਟ ਹਾਣ ਦਾ ਅਨੁਮਾਨ ੨ ਲੱਖ ਰੁਪਏ ਲਾਇਆ ਗਿਆ। ਇਸ ਮਾਮਲ ਦੀਆਂ ਉਗਰਾਹੀਆਂ ਦਾ ਨੈੱਟ ਅਨੁਮਾਨ ੯੭.੭੬ ਲੱਖ ਰੁਪਏ ਸੀ। ੧੯੫੧-੫੨ ਲਈ ਅਨੁਮਾਨੀ ਮੰਗ ੯੬.੯੨ ਲੱਖ ਰੁਪਏ ਹੈ ਅਤੇ ੨੮.੫੪ ਲੱਖ ਰੁਪਏ ਦਾ ਬਕਾਇਆ ਸ਼ਾਮਲ ਕਰਕੇ, ਕੁਲ ਮੰਗ ੧੨੫.੪੬ ਲੱਖ ਰੁਪਏ ਹੈ। ਅਨੁਮਾਨੀਆਂ ਉਗਰਾਹੀਆਂ ੨੪.੧੧ ਲੱਖ ਰੁਪਏ ਦੇ ਬਕਾਏ ਨੂੰ ਛਡਕੇ ੧੦੧.੩੫ ਲੱਖ ਰੁਪਏ ਹਨ। ਮਾਮਲੇ ਅਤੇ ਜਗੀਰਾਂ ਦੀਆਂ ਵਾਪਸੀਆਂ ਦਾ ਅਨੁਮਾਨ ਨੈੱਟ ਅਨੁਮਾਨੀਆਂ ਵਸੂਲੀਆਂ ਦੇ ਇਕ ਕਰੋੜ ਰੁਪਏ ਨੂੰ ਛੱਡਕੇ ੧.੩੫ ਲੱਖ ਰੁਪਏ ਲਾਇਆ ਗਿਆ ਹੈ।

**੯. ਯੂਨੀਅਨ ਆਬਕਾਰੀ ਟੈਕਸ** ਇਸ ਮਦ ਅਧੀਨ ਵਸੂਲੀਆਂ ਨਿਮਨ ਲਿਖਤ ਸਾਧਨਾਂ ਤੋਂ ਉਤਪੰਨ ਹੁੰਦੀਆਂ ਹਨ:—

(੧) ਸ਼ਰਾਬ ਦੀ ਥੋਕ ਅਤੇ ਪਰਚੂਨ ਲਈ ਲਸੰਸ-ਫੀਸ

(੨) ਸ਼ਰਾਬ ਕੱਢਣ ਤੇ ਕਰ

(੩) ਅਫੀਮ ਦੀ ਥੋਕ ਅਤੇ ਪਰਚੂਨ ਬਿਕਰੀ ਲਈ ਲਸੰਸ ਫੀਸ

(੪) ਅਫੀਮ ਦੀਆਂ ਬਿਕਰੀ ਦੀਆਂ ਰਕਮਾਂ

(੫) ਭੱਠੀਆਂ ਤੋਂ ਵਸੂਲੀਆਂ

(੬) ਹੋਰ ਛੋਟੀਆਂ ਵਸੂਲੀਆਂ

ਸ਼ਰਾਬ ਦੀ ਬਿਕਰੀ ਦੀ ਲਸੰਸ-ਫ਼ੀਸ ਅਤੇ ਸ਼ਰਾਬ ਕੱਢਣ ਦੇ ਕਰ ਦੀ ਸ਼ਰਹ ਵਿਚ ਤਬਦੀਲੀ ਨਹੀਂ ਕੀਤੀ ਗਈ। ਭਾਰਤ ਸਰਕਾਰ ਵੱਲੋਂ ਮੁਹੱਯਾ ਕੀਤੇ ਜਾਣ ਵਾਲੇ ਅਫੀਮ ਦੇ ਕੋਟੇ ਵਿਚ ੧੦% ਕਮੀ ਕਰਕੇ, ਅਫੀਮ ਦੀ ਬਿਕਰੀ ਅਧੀਨ ੩.੬੦ ਲੱਖ ਰੁਪਏ ਘਟ ਲਏ ਗਏ ਹਨ। ਅਫੀਮ ਦੀ ਬਿਕਰੀ ਲਈ ਲਸੰਸ-ਫ਼ੀਸ ਅਧੀਨ ਵਸੂਲੀਆਂ ਦੀ ਭੀ ਘੱਟ ਹੋਣ ਦੀ ਆਸ ਹੈ। ਜ਼ਿਲਾ ਕਪੂਰਥਲੇ ਵਿੱਚ ਪੋਸਤ ਦੀ ਕਾਸ਼ਤ ਅਰੰਭ ਕੀਤੀ ਗਈ ਹੈ ਅਤੇ ੩੬% ਰੁਪਏ ਪਰਤੀ ਏਕੜ ਕਾਸ਼ਤ ਕਰਨ ਤੇ ਲਏ ਜਾਣਗੇ। ਇਸ ਤੋਂ ਪਹਿਲਾਂ ਏਕੜ ਪਿੱਛੇ ਕੋਈ ਕਰ ਨਹੀਂ ਲਾਇਆ ਗਇਆ। ੯.੦੦੦ ਰੁਪਏ ਦੀ ਰਕਮ ਇਸ ਵਜੋਂ ਉਗਰਾਹੇ ਜਾਣ ਦੀ ਆਸ ਹੈ। ਇਸ ਮਦ ਅਧੀਨ ਕੁਲ ਜੋੜ, ਚਲਦੇ ਸਾਲ ਵਿਚ ੧੬੦.੦੨ ਲੱਖ ਰੁਪਏ ਦੇ ਮੁਕਾਬਲੇ ਵਿੱਚ ੧੪੭.੬੮ ਲੱਖ ਰੁਪਏ ਲਿਆ ਗਿਆ ਹੈ

**੧੦. ਅਸਟਾਮ** ਚਲਦੇ ਸਾਲ ਦੇ ੧੨.੮ ਲੱਖ ਰੁਪਏ ਦੇ ਅਨੁਮਾਨ ਦੇ ਮੁਕਾਬਲੇ ਵਿੱਚ ਅਗਲੇ ਸਾਲ ਲਈ ਵਸਲੀਆਂ ਦਾ ਅਨੁਮਾਨ ੨੦ ਲੱਖ ਰੁਪਏ ਲਾਇਆ ਗਿਆ ਹੈ। ਇਹ ਵਾਧਾ ਕੁਝਕੁ ਅਸਲ (ਅੰਕੜਿਆਂ) ਰਾਹੀਂ ਦਰਸਾਉਣ ਦੀ ਵੱਡੀ ਸਕੇਲ ਕਰਕੇ ਹੈ ਅਤੇ ਕੁਝਕੁ ਅਸਟਾਮ ਫੀਸ ਦੀ ਸ਼ਰਹ ਵਿੱਚ ਸੋਧ ਹੋਣ ਕਰਕੇ ਹੈ ਜਿਸ ਦੀ ਇਸ ਸਾਲ ਦੇ ਅਰੰਭ ਹੋਣ ਤੋਂ ਪਹਿਲਾਂ ਪਰਵੱਲਤ ਹੋਣ ਦੀ ਆਸ ਹੈ।

**੧੧. ਜੰਗਲ** ਮਹਿਕਮਾ ਜੰਗਲ ਦੀਆਂ ਵਸੂਲੀਆਂ ਚਲਦੇ ਸਾਲ ਦੇ ੫.੭੧ ਲੱਖ ਰੁਪਏ ਦੇ ਮੁਕਾਬਲੇ ਵਿੱਚ ੪.੯੦ ਲੱਖ ਰੁਪਏ ਰਖੀਆਂ ਗਈਆਂ ਹਨ। ਇਹ ਘਾਟਾ ਘਿਰੀਆਂ ਥਾਵਾਂ ਦੇ ਤਬਾਦਲੇ ਵਿੱਚ ਹਿਮਾਚਲ ਪਰਦੇਸ ਅਤੇ ਪੰਜਾਬ ਨੂੰ ਕਾਫ਼ੀ ਜੰਗਲ ਦਾ ਰਕਬਾ ਚਲੇ ਜਾਣ ਕਰਕੇ ਹੈ।

ਦਿੱਤਾ ਰਕਬਾ ਜੰਗਲ ਦੇ ੧,੦੬,੧੯੦ ਏਕੜ ਦੇ ਕੁਲ ਰਕਬੇ, ਵਿਚੋਂ ਲਗ ਭਗ ੨੦,੦੦੦ ਏਕੜ ਹੈ, ਅਰਥਾਤ-ਕੁਲ ਰਕਬੇ ਦਾ ਪੰਜਵਾਂ ਹਿੱਸਾ। ਇਸ ਯੂਨੀਅਨ ਨੂੰ ਦਿੱਤਾ ਜੰਗਲ ਦਾ ਰਕਬਾ ਨਾ ਗਿਣਨ ਯੋਗ ਹੈ।

**੧੨. ਰਜਿਸਟਰੇਸ਼ਨ** ਚਲਦੇ ਸਾਲ ਦੇ ੧.੩੨ ਲੱਖ ਰੁਪਏ ਦੇ ਮੁਕਾਬਲੇ ਵਿੱਚ ਅਗਲੇ ਸਾਲ ਲਈ ਵਸੂਲੀਆਂ ਦਾ ਅਨੁਮਾਨ ੨.੫ ਲੱਖ ਰੁਪਏ ਦਾ ਲਾਇਆ ਗਿਆ ਹੈ। ਇਹ ਵਾਧਾ ਸ਼ਰਹ ਵਿੱਚ ਸੋਧ ਹੋਣ ਕਰਕੇ ਹੈ ਜੋ ਅਗਲੇ ਆਰਥਕ ਸਾਲ ਤੋਂ ਜਾਰੀ ਕੀਤਾ ਜਾਵੇਗਾ।

**੧੩. ਹੋਰ ਟੈਕਸ ਤੇ ਕਰ** ਇਸ ਮਦ ਅਧੀਨ ਵਸੂਲੀਆਂ ਵਿਚ ਨਿਮਨ ਲਿਖਤ ਸ਼ਾਮਲ ਹਨ:—

(੧) ਮੋਟਰ ਸਪਿਰਟ ਦੀ ਬਿਕਰੀ ਤੇ ਟੈਕਸ

(੨) ਤਮਾਸ਼ਾ ਟੈਕਸ

(੩) ਤਮਾਕੂ ਵੇਚਣ ਦੀ ਫੀਸ

(੪) ਬਿੱਕਰੀ ਟੈਕਸ

ਮੋਟਰ ਸਪਿਰਟ ਦੀ ਬਿਕਰੀ ਤੇ ਕਰ ਵਿਚ ਬਦਲੀ ਨਹੀਂ ਕੀਤੀ ਗਈ। ੧੯੫੧-੫੨ ਲਈ ਵਸੂਲੀਆਂ ੨ ਲੱਖ ਰੁਪਏ ਦੀਆਂ ਹਨ, ਜਿਹੜੀਆਂ ਚਲਦੇ ਸਾਲ ਦੇ ਅਨੁਮਾਨ ਨਾਲੋਂ .੪੯ ਲੱਖ _ਪਏ ਵੱਧ ਹਨ। ਇਹ ਵਾਧਾ ਪਟਰੋਲ ਦਾ ਰਾਸ਼ਨ ਟੁੱਟਣ ਕਰਕੇ ਪਟਰੋਲ ਦੀ ਹੋਣ ਵਾਲੀ ਵੱਧ ਬਿਕਰੀ ਕਰਕੇ ਹੈ।

ਤਮਾਸ਼ਾ ਟੈਕਸ ਦੀ ਸ਼ਰਹ ਜੁਲਾਈ ੧੯੫੦ ਤੋਂ ਵਧਾਈ ਗਈ ਸੀ ਅਤੇ ਇਸ ਨੂੰ ਗਿਣਦੇ ਹੋਏ ਚਲਦੇ ਸਾਲਦੇ ੧ ਲੱਖ ਰੁਪਏ ਦੇ ਮੁਕਾਬਲੇ ਵਿੱਚ ਅਗਲੇ ਸਾਲ ਦੇ ਬਜਟ ਵਿੱਚ ੨.੫ ਲੱਖ ਰੁਪਏ ਦੀ ਉਪਬੰਧ ਕੀਤੀ ਗਈ ਹੈ।

ਨਾ ਤਿਆਰ ਕੀਤੇ ਤੰਮਾਕੂ ਤੇ ਆਬਕਾਰੀ ਕਰ ਕੇਂਦਰੀ ਸਰਕਾਰ ਦੀ ਆਮਦਨ ਦੀ ਮਦ ਹੈ ਪਰ ਤਿਆਰ ਕੀਤੇ ਤੰਮਾਕੂ ਦੀ ਬਿਕਰੀ ਤੇ ਕਰ ਯੂਨੀਅਨ ਦੀ ਆਮਦਨ ਹੈ।

੧੦ ਲੱਖ ਦੀ ਉਪਬੰਧ ਦੇ ਮੁਕਾਬਲੇ ਵਿੱਚ, ਚਲਦੇ ਸਾਲ ਲਈ ਠੇਕਾ ੧੬.੫੯ ਲੱਖ ਲਈ ਨੀਲਾਮ ਕੀਤਾ ਗਿਆ ਹੈ ਅਤੇ ੧੩.੫ ਲੱਖ ਰੁਪਏ ਦੀਆਂ ਉਗਰਾਹੀਆਂ ਹੋਣ ਦੀ ਆਸ ਹੈ। ਅਗਲੇ ਸਾਲ ਲਈ ਚਲਦੇ ਸਾਲ ਦੀ ੧੦ ਲੱਖ ਰੁਪਏ ਦੀ ਉਪਬੰਧ ਫੇਰ ਰੱਖੀ ਗਈ ਹੈ।

ਬਿਕਰੀ ਟੈਕਸ ਅਧੀਨ ਵਸੂਲੀਆਂ ਦਾ ਅਨੁਮਾਨ, ਚਲਦੇ ਸਾਲ ਦੀ ਤਰ੍ਹਾਂ ੨੫.੧੫ ਲੱਖ ਰੁਪਏ ਲਾਇਆ ਗਿਆ ਹੈ। ਚਲਦੇ ਸਾਲ ਦੇ ਅਸਲਿਆਂ ਦੀ ਆਸ ਕੀਤੀ ਜਾਂਦੀ ਹੈ ਕਿ ਇਹ ਅਨੁਮਾਨ ਨਾਲੋਂ ਲਗ ਭਗ ੫ ਲੱਖ ਰੁਪਏ ਵੱਧ ਹੋ

ਜਾਣਗੇ। ਕੁਝ ਵਸਤਾਂ ਨੂੰ ਬਿੱਕਰੀ ਟੈਕਸ ਤੋਂ ਰਹਿਤ ਕੀਤੇ ਜਾਣ ਦੀ ਸੰਭਾਵਨਾਂ ਨੂੰ ਮੁਖ ਰਖਦੇ ਹੋਏ, ਚਲਦੇ ਸਾਲ ਦੀ ੨੫.੧੫ ਲੱਖ ਰੁਪਏ ਦੀ ਉਪਬੰਧ, ਅਗਲੇ ਸਾਲ ਲਈ ਫੇਰ ਰੱਖੀ ਗਈ ਹੈ।

**੧੪. ਸਿੰਜਾਈ** ਚਲਦੇ ਸਾਲ ਦੇ ੫੪.੭੩ ਲੱਖ ਰੁਪਏ ਦੇ ਮੁਕਾਬਲੇ ਵਿੱਚ, ੧੯੫੧-੫੨ ਲਈ ਸਿੰਜਾਈ ਅਧੀਨ ਕੁਲ ਵਸੂਲੀ ੫੩ ਲੱਖ ਰੁਪਏ ਰੱਖੀ ਗਈ ਹੈ, ਚਲਦੇ ਸਾਲ ਲਈ, ਕੰਮ ਸਬੰਧੀ ਖ਼ਰਚ ੨੫.੬੪ ਲੱਖ ਰੁਪਏ ਤੋਂ ੨੭.੯੪ ਲੱਖ ਰੁਪਏ ਵਧ ਗਏ ਹਨ। ਕੰਮ ਸਬੰਧੀ ਖ਼ਰਚਾਂ ਵਿੱਚ ਵਾਧਾ ਬਹੁਤ ਕਰਕੇ ਨਵੇਂ ਮੁੜ-ਬਣਾਏ ਡਵੀਜ਼ਨ ਲਈ ੨.੦੧ ਲੱਖ ਰੁਪਏ ਦੀ ਉਪਬੰਧ ਵਜੋਂ ਹੈ। ਕੰਮ ਸਬੰਧੀ ਖ਼ਰਚਾਂ ਨੂੰ ਕੱਢਣ ਤੋਂ ਪਿਛੋਂ ਨੈੱਟ ਵਸੂਲੀਆਂ ੨੫.੦੬ ਲੱਖ ਰੁਪਏ ਬਣ ਜਾਂਦੀਆਂ ਹਨ।

ਨਾਰਨੌਲ ਵਿੱਚ ਦੋ ਨਹਿਰਾਂ ਦੇ ਸੰਗਮ ਦ ਨੇੜੇ ਪਾਨੀ ਜਮਾ ਕਰਨ ਲਈ, ਅਤੇ ਤਲਾਉ ਰਾਹੀਂ ਸਿੰਜਾਈ ਮੁਹੱਯਾ ਕਰਨ ਅਤੇ ਨਾਰਨੌਲ ਸ਼ਹਿਰ ਨੂੰ ਪਾਣੀ ਮੁਹੱਯਾ ਕਰਨ ਲਈ ੬.੩੭ ਲੱਖ ਰੁਪਏ ਦੀ ਲਾਗਤ ਤੇ ਇਕ ਬੰਦ ਬਣਾਉਣ ਲਈ ਫ਼ੈਸਲਾ ਕੀਤਾ ਗਿਆ ਹੈ ਕਿਉਂਕਿ ਇਹ ਕੰਮ, ਖੁਰਾਕ ਬੋਨਸ ਵਿਚੋਂ ਗਰਾਂਟ-ਜਮਾਂ-ਉਧਾਰ ਰਾਹੀਂ ਕੀਤਾ ਜਾਣਾ ਹੈ ਅਤੇ ਯੂਨੀਅਨ ਦੀ ਆਮਦਨ ਵਿਚੋਂ ਨਹੀਂ, ਇਸ ਲਈ ਇਸ ਸਕੀਮ ਵਜੋਂ ਸਿੰਜਾਈ ਵਿੱਚ ਕੋਈ ਨੈੱਟ ਕਰਜ਼ਾ ਨਹੀਂ ਹੋਵੇਗਾ।

**੧੫. ਵਿਆਜ-ਕਰਜਾ ਚੁਕਾਊ ਵਸੀਲੇ** ਇਸ ਮਦ ਅਧੀਨ ਦਿਖਾਏ ੧੯.੩੯ ਲੱਖ ਰੁਪਏ ਦੀ ਰਕਮ ਯੂਨੀਅਨ ਪਾਸ ਦੀਆਂ ਸਰਕਾਰੀ ਸਿਕਿਉਰਟੀਆਂ ਅਤੇ ਯੂਨੀਅਨ ਵਲੋਂ ਦਿਤੀਆਂ ਪੇਸ਼ਗੀਆਂ ਤੇ ਉਧਾਰਾਂ ਤੇ ਅਤੇ ਵਿਉਪਾਰਕ ਕੰਮਾਂ ਵਿੱਚ ਯੂਨੀਅਨ ਦੀਆਂ ਲਾਗਤਾਂ ਤੋਂ ਮਿਲੇ ਭੱਤਿਆਂ ਉਤੇ ਵਿਆਜ ਦਰਸਾਉਂਦੀ ਹੈ। ਇਹ ਵਾਧਾ ਬਹੁਤ ਕਰਕੇ ਰੋਕੜ ਬਕਾਏ ਵਿਚੋਂ ਚਲਦੇ ਸਾਲ ਵਿਚ ਲਾਗਤ ਲਾਏ ੧$\frac{੧}{੪}$ ਕਰੋੜ ਰੁਪਏ ਦੀਆਂ ਮਿਆਦੀ ਅਮਾਨਤਾਂ ਤੇ ਵਿਆਜ ਕਰਕੇ ਹੈ।

**੧੬. ਸਿਵਲ ਪਰਬੰਧ** ਚਲਦੇ ਸਾਲ ਲਈ ੨੯.੨੬ ਲੱਖ ਰੁਪਏ ਦੇ ਮੁਕਾਬਲੇ ਵਿੱਚ ਇਸ ਮਦ ਅਧੀਨ ਕੁਲ ਵਸੂਲੀਆਂ ੩੦.੯੩ ਲੱਖ ਰੁਪਏ ਰੱਖੀਆਂ ਗਈਆਂ ਹਨ। ਇਹ ਵਾਧਾ ਬਹੁਤ ਕਰਕੇ, ਸਕੂਲ ਫੀਸਾਂ ਅਤੇ ਪਸ਼ੂਆਂ

ਦੇ ਮੇਲਿਆਂ ਤੋਂ ਆਉਣ ਦੇ ਵਾਧਿਆਂ ਕਰਕੇ ਕਰਮਵਾਰ ਵਿਦਿਆ ਤੇ ਖੇਤੀ—ਬਾੜੀ ਹਰੇਕ ਅਧੀਨ ੧ ਲੱਖ ਰੁਪਏ ਦੇ ਵਾਧੇ ਵਜੋਂ ਹੈ।

**੧੭. ਆਮ ਕੰਮ** ਚਲਦੇ ਸਾਲ ਦੇ ੩.੩੬ ਲੱਖ ਰੁਪਏ ਦੇ ਮੁਕਾਬਲੇ ਵਿੱਚ ਇਸ ਮਦ ਅਧੀਨ ਵਸੂਲੀਆਂ ਦਾ ਅਨੁਮਾਨ ੪.੭੭ ਲੱਖ ਰੁਪਏ ਲਾਇਆ ਗਿਆ ਹੈ। ਇਹ ਵਾਧਾ ਬਹੁਤ ਕਰਕੇ ਪਾਣੀ ਦੀ ਬਿਕਰੀ ਅਧੀਨ ਹੋਈਆਂ ਵਸੂਲੀਆਂ ਕਰਕੇ ਹੈ।

**੧੮. ਬਿਜਲੀ** ਚਲਦੇ ਸਾਲ ਵਿੱਚ ਬਿਜਲੀ ਅਧੀਨ ਵਸੂਲੀਆਂ ਦਾ ਅਨੁਮਾਨ ੧੭.੫੦ ਲੱਖ ਰੁਪਏ ਲਾਇਆ ਗਿਆ ਹੈ। ਇਸ ਅਨੁਮਾਨ ਵਿੱਚ, ਬਿਜਲੀ ਦੀ ਸੱਤਾ ਦੇ ਵਾਧੂ ਬੋਝ ਲਈ ਉਧਾਰ ਲਿਆ ਗਿਆ ਸੀ ਜੋ ਪੰਜਾਬ ਵੱਲੋਂ ਮੰਡੀ ਹਾਈਡਰੋ ਅਲੈਕਟਰਿਕ ਸਕੀਮ ਤੋਂ ਕਪੂਰਥਲਾ, ਨਾਭਾ, ਅਤੇ ਫਤਿਹ ਗੜ੍ਹ ਸਾਹਿਬ ਲਈ ਮਨਜ਼ੂਰ ਕੀਤੀ ਗਈ। ਨਾਭਾ, ਸੰਗਰੂਰ, ਫਰੀਦਕੋਟ ਅਤੇ ਕੰਡਾਘਾਟ ਵਿਚ ਸ਼ਰਹ ਦਾ ਵਧਾਉਣਾ ਕੇਵਲ ੧ ਅਗਸਤ ੧੯੫੦ ਤੋਂ ਅਰੰਭ ਕੀਤਾ ਗਿਆ ਅਤੇ ਇਸ ਕਰਕੇ ਅਸਲ ਵਸੂਲੀਆਂ ਅਨੁਮਾਨੇ ਅੰਕੜੇ ਤਕ ਪਹੁੰਚਣ ਦੀ ਆਸ ਨਹੀਂ ਹੈ। ੧੯੫੧-੫੨ ਲਈ, ਸੰਗਰੂਰ ਵਿੱਚ ਵਰਤਮਾਨ ਬਿਜਲੀ ਪੈਦਾ ਕਰਨ ਦੇ ਸੈੱਟ ਨੂੰ ਦੋ ਨਵੇਂ ਸੈੱਟਾਂ ਬਦਲਣ ਨਾਲ ਅਤੇ ਨਾਭੇ ਨੂੰ ਪਟਿਆਲੇ ਤੋਂ ਬਿਜਲੀ ਮੁਹੱਯਾ ਕਰਨ ਨਾਲ ਹਾਲਤ ਕਾਫੀ ਹੱਦ ਤਕ ਸੁਧਰਨ ਤੀ ਆਸ ਕੀਤੀ ਗਈ ਹੈ। ਅਗਲੇ ਸਾਲ ਲਈ ਆਮਦਨ ਦਾ ਅਨੁਮਾਨ ੧੭ ਲੱਖ ਰੁਪਏ ਲਾਇਆ ਜਾਂਦਾ ਹੈ।

ਕੰਮ ਸਬੰਧੀ ਖਰਚ, ਚਲਦੇ ਸਾਲ ਦੇ ੧੯.੪੫ ਲੱਖ ਰੁਪਏ ਦੇ ਮੁਕਾਬਲੇ ਵਿਚ ੨੧.੭੯ ਲੱਖ ਰੁਪਏ ਰਖਿਆ ਗਿਆ ਹੈ। ਇਹ ਵਾਧਾ ਬਿਜਲੀ ਵਿਭਾਗ ਦੇ ਘਸਾਈ ਰਾਖਵੇਂ ਫੰਡ ਅਧੀਨ ੧ ਲੱਖ ਰੁਪਏ ਦੀ ਉਪਬੰਧ ਕਰਕੇ ਹੈ। ਅਤੇ ਇਸ ਮਦ ਅਧੀਨ ਕਰਚ ਵਜੋਂ ਅਸਲੀ ਕੰਮਾਂ ਅਧੀਨ ੨.੬੯ ਲੱਖ ਰੁਪਏ ਦਾ ਵਾਧਾ ਜੋ ਬਿਜਲੀ ਘਰ ਦੀ ਸੰਭਾਲ ਅਧੀਨ ਰੱਖੀ ਉਪਬੰਧ ਵਿੱਚ ਘਾਟੇ ਵਜੋਂ ਪੂਰਾ ਕੀਤਾ ਗਿਆ ਹੈ।

ਇਹ ਫੈਸਲਾ ਕੀਤਾ ਗਿਆ ਹੈ ਕਿ ਵੱਡੀ ਪਰਕਾਰ ਦ ਅਸਲੀ ਕੰਮਾਂ ਲਈ ਜਿਨ੍ਹਾਂ ਦਾ ਖਰਚ ਆਮਦਣ, ਵਿਚੋਂ ਲਿਆ ਜਾਣਾ ਹੈ, ਆਮਦਨ ਲੇਖੇ ਵਿੱਚ 'ਬਿਜਲੀ ਦੀਆਂ ਸਕੀਮਾਂ ਬਾਰੇ ਮਦ-੫੩ ਸਰਮਾਇਕ ਲਾਗਤ ਤੇ ਲਾਇਆ ਜਾਵੇ।

**੧੯. ਫੁਟਕਲ** ਇਸ ਮਦ ਅਧੀਨ ਵਸੂਲੀਆਂ ਵਿਚ ਅਣ ਮੰਗੀਆਂ ਅਮਾਨਤਾਂ, ਪੁਰਾਣੇ ਸਟੋਰਾਂ ਅਤੇ ਸਮਾਨ ਦੀ ਬਿਕਰੀ, ਬੈਂਕ ਆਫ ਪਟਿਆਲਾ ਵੇ ਵਾਧੂ ਨਫਿਆਂ ਦੇ ਹਿੱਸੇ ਜੁਬਲੀ ਸਿਨਮਾ ਫਰੀਦਕੋਟ ਦੇ ਠੇਕੇ ਦੀ ਰਕਮ ਆਦਿ ਸ਼ਾਮਲ ਹਨ । ਚਲਦੇ ਸਾਲ ਦੇ ੭.੬੬ ਲੱਖ ਰੁਪਏ ਦੇ ਮੁਕਾਬਲੇ ਵਿੱਚ ਅਗਲੇ ਸਾਲ ਲਈ ਕੁਲ ਵਸੂਲੀਆਂ ਹਿਤ ੧੯.੩੦ ਲੱਖ ਰੁਪਏ ਰੱਖੇ ਗਏ ਹਨ । ਇਹ ਵਾਧਾ ਬਹੁਤ ਕਰਕੇ ੧੨ ਲੱਖ ਰੁਪਏ ਦੀ ਰਕਮ ਕਰਕੇ ਹੈ ਜਿਸ ਦੀ ਭਾਰਤ ਸਰਕਾਰ ਵੱਲੋਂ, ਉਜੜੇ ਪ੍ਰਾਣੀਆਂ ਦੀ ਸਹਾਇਤਾ ਅਤੇ ਮੁੜ ਵਸਾਉਣ ਦੇ ਖਰਚ ਨੂੰ ਬੇਬਾਕ ਕਰਨ ਵਜੋਂ ਆਸ ਕੀਤੀ ਜਾਂਦੀ ਹੈ।

## ਖ਼ਰਚ

**੨੦.** ੧੯੫੧–੫੨ ਲਈ ਖ਼ਰਚ ਦੀ ਉਪਬੰਧ ਦਾ ਵੇਰਵਾ ਮੰਗਾਂ ਦੀ ਪੁਸਤਕ ਵਿੱਚ ਦਿੱਤਾ ਗਿਆ ਹੈ ।

੧੯੫੧–੫੨ ਲਈ ਨਿਮਨ ਲਿਖਤ ਨਵੀਆਂ ਮੰਗਾਂ ਸ਼ਾਮਲ ਕੀਤੀਆਂ ਗਈਆਂ ਹਨ:–

(੧) ਬਿਜਲੀ ਦੀਆਂ ਸਕੀਮਾਂ ਦੇ ਕੰਮਾਂ ਬਾਰੇ ਖਰਚ

(੨) ਆਮਦਨ ਲੇਖੇ ਵਿੱਚ ਬਿਜਲੀ ਦੀਆਂ ਸਕੀਮਾਂ ਤੇ ਲੱਗਿਆ ਸਰਮਾਇਆ

(੩) ਬਿਜਲੀ ਦੀਆਂ ਸਕੀਮਾਂ ਤੇ ਲੱਗਿਆ ਸਰਮਾਇਆ

ਸੰਵਿਧਾਨ ਦੀ ਧਾਰਾ ੨੬੭ (੨) ਅਧੀਨ ਯੂਨੀਅਨ ਦੀ ਕਾਨੂੰਨ ਘੜਨੀ ਸਭਾ ਕਾਨੂੰਨ ਰਾਹੀਂ ਪੇਸ਼ਗੀ ਦੀ ਪਰਕਾਰ ਦਾ ਉਤਲੇ ਖਰਚਾਂ ਦਾ ਇਕ ਫੰਡ ਬਣਾ ਸਕੇਗੀ, ਅਤੇ ਉਹ ਫੰਡ ਯੂਨੀਅਨ ਦੇ ਗਵਰਨਰ ਜਾਂ ਰਾਜ ਪਰਮੁਖ ਦੀ ਮਰਜ਼ੀ ਤੇ ਛੱਡਿਆ ਜਾਵੇਗਾ, ਤਾਂਕਿ ਉਸ ਵੱਲੋਂ ਯੂਨੀਅਨ ਦੀ ਕਨੂੰਨ ਘੜਨੀ ਸਭਾ ਦੇ ਖਰਚ ਦੀ ਤਸਦੀਕ ਹੋਣ ਲਈ ਨਾਮਾਲੂਮ ਖਰਚਾਂ ਦੇ ਚਲਾਉਣ ਦੇ ਮੰਤਵ ਲਈ ਇਸ ਵਿੱਚੋਂ ਪੇਸ਼ਗੀਆਂ ਦਿੱਤੀਆਂ ਜਾ ਸਕਣ। ਇਸ ਯੂਨੀਅਨ ਲਈ ਉਤਲੇ ਖਰਚਾਂ ਦਾ ਫੰਡ ਖੋਲ੍ਹਣਾ, ਯੂਨੀਅਨ ਦੀ ਕਾਨੂੰਨ ਘੜਨੀ ਸਭਾ ਦੀ ਸਥਾਪਤੀ ਦੇ ਲੰਬਤ ਹੋਣ ਤਕ ਮੁਲਤਵੀ ਕੀਤਾ ਗਿਆ ਹੈ ।

ਕੁਝ ਜ਼ਰੂਰੀ ਮੱਦਾਂ ਅਧੀਨ ਬਣਾਈਆਂ ਉਪਬੰਧਾਂ ਦੀ ਵਿਆਖਿਆ ਹੇਠਾਂ ਕੀਤੀ ਗਈ ਹੈ:—

੨੧. **ਮਾਮਲਾ** ਚਲਦੇ ਸਾਲ ਦੇ ੧੭.੫੬ ਲੱਖ ਰੁਪਏ ਦੇ ਮੁਕਾਬਲੇ ਵਿਚ ਇਸ ਮੱਦ ਅਧੀਨ ੧੯.੫੩ ਲੱਖ ਰੁਪਏ ਦੀ ਉਪਬੰਧ ਬਣਾਈ ਗਈ ਹੈ। ਇਹ ਵਾਧਾ ਬਹੁਤ ਕਰਕੇ ਨਜ਼ੂਲ ਭੋਂਆਂ ਦੇ ਛੁੱਟਣ ਕਰਕੇ ੩੦,੦੦੦ ਰੁਪਏ ਦੀ ਉਪਬੰਧ ਵਜੋਂ ਅਤੇ ਹੋਰ ੩੦,੦੦੦ ਰੁਪਏ ਭਿੰਨ ਭਿੰਨ ਫਾਰਮਾਂ ਆਦਿ ਛਪਣ ਕਰਕੇ ਹੈ। ੫,੦੦੦ ਰੁਪਏ ਦੀ ਰਕਮ ਖੇਤਰ ਸਮੇਕਣ ਦੇ ਵਾਧੂ ਅਮਲੇ ਲਈ ਭੀ ਸ਼ਾਮਲ ਕੀਤੀ ਗਈ ਹੈ।

੨੨. **ਯੂਨੀਅਨ ਆਬਕਾਰੀ ਕਰ** ਇਸ ਵਿਚ ੭.੬੪ ਲੱਖ ਰੁਪਏ ਦਾ ਘਾਟਾ ਹੈ ਜਿਹੜਾ ਬਹੁਤ ਕਰਕੇ ਸ਼ਰਾਬ ਦੀਆਂ ਭੱਠੀਆਂ ਅਧੀਨ ਥੋੜੀ ਉਪਬੰਧ ਹੋਣ ਕਰਕੇ ਅਤੇ ਭਾਰਤ ਸਰਕਾਰ ਵੱਲੋਂ ਮੁਹੱਯਾ ਕੀਤੀ ਜਾਂਦੀ ਅਫ਼ੀਮ ਦੇ ਕੋਟੇ ਵਿਚ ਕਮੀ ਹੋਣ ਕਰਕੇ ਅਫ਼ੀਮ ਦੀ ਘਟ ਖ਼ਰੀਦ ਵਜੋਂ ਹੈ। ਚਲਦੇ ਸਾਲ ਦੇ ਬਜਟ ਵਿਚ ਆਬਕਾਰੀ ਪੁਲਸ ਲਈ ਉਪਬੰਧ .੬੮ ਲੱਖ ਰੁਪਏ ਹੈ, ਅਤੇ ਇਹ ਅਗਲੇ ਸਾਲ ਦੇ ਬਜਟ ਵਿੱਚ ਛੱਡੀ ਗਈ ਹੈ ਕਿਉਂਕਿ ਆਬਕਾਰੀ ਕਰ ਲਈ ਵੱਖਰੀ ਪੁਲਸ ਰੱਖਣ ਦੀ ਕੋਈ ਇੱਛਾ ਨਹੀਂ ਸੀ।

੨੩. **ਅਸਟਾਮ** ਚਲਦੇ ਸਾਲ ਵਿੱਚ ੧੬ ਲੱਖ ਰੁਪਏ ਦੇ ਮੁਕਾਬਲੇ ਵਿੱਚ .੬੫ ਲੱਖ ਰੁਪਏ ਦੀ ਉਪਬੰਧ ਰੱਖੀ ਗਈ ਹੈ। ਇਹ ਵਾਧਾ, ਅਸਟਾਮ ਵੇਚਣ ਵਾਲਿਆਂ ਦੇ ਕਮਿਸ਼ਨ ਲਈ ੩੦,੦੦੦ ਰੁਪਏ ਦੀ ਉਪਬੰਧ ਵੱਜੋਂ (ਜਿਸ ਲਈ ਚਲਦੇ ਸਾਲ ਵਿੱਚ ਕੋਈ ਉਪਬੰਧ ਨਹੀਂ ਕੀਤੀ ਗਈ) ਅਤੇ ਅਸਟਾਮਾਂ ਦਾ ਮੁਆਇਨਾ ਕਰਨ ਵਾਲੇ ਅਮਲੇ ਲਈ ੫,੯੦੦ ਰੁਪਏ ਦੀ ਉਪਬੰਧ ਨੂੰ ੨੭-ਨਿਆਂ ਪ੍ਰਬੰਧ ਵਿਚੋਂ ਇਸ ਮਦ ਵਿੱਚ ਬਦਲਣ ਵੱਜੋਂ ਹੈ।

੨੪. **ਜੰਗਲ** ਇਸ ਮਦ ਅਧੀਨ ਲਗ ਭਗ ਇਕ ਲੱਖ ਰੁਪਏ ਦਾ ਵਾਧਾ ਹੈ, ਜਿਹੜਾ ਬਹੁਤ ਕਰਕੇ, ਭੋਂ ਰੱਖਿਆ ਲਈ .੫੦ ਲੱਖ ਰੁਪਏ ਅਤੇ ਸ਼ਿਕਾਰ ਰਖਿਆ ਲਈ .੪੯ ਲੱਖ ਰੁਪਏ ਦੀ ਉਪਬੰਧ ਵਜੋਂ ਹੈ। ਪ੍ਰਿਥਮੁਕਤ ਨਵੀਂ ਮਦ ਹੈ ਅਤੇ ਪਸਚਾਤੁਕਤ ਲਈ ਉਪਬੰਧ ਚਲਦੇ ਸਾਲ ਵਿਚ ੪੭-ਫੁਟਕਲ ਮਹਿਕਮਿਆਂ ਅਧੀਨ ਬਣਾਈ ਗਈ ਸੀ।

੨੫. **ਹੋਰ ਟੈਕਸ ਅਤੇ ਕਰ** ਇਸ ਮੱਦ ਅਧੀਨ ੧.੨੦ ਲੱਖ ਰੁਪਏ ਦਾ ਵਾਧਾ ਮਹਿਕਮਾ ਬਿੱਕਰੀ ਟੈਕਸ ਦੀ ਮੁੜ ਤਰਤੀਬ ਹੋਣ ਕਰਕੇ ਹੈ।

**੨੬. ਵਿਆਜ-ਕਰਜ਼ਾ ਚੁਕਾਊ ਵਸੀਲੇ** ਚਲਦੇ ਸਾ
ਦੀ ੧.੪੦ ਲੱਖ ਰੁਪਏ ਦੀ ਉਪਬੰਧ ਵਿੱਚ ੧.੨੫ ਲੱਖ ਰੁਪਏ ਦੀ ਰਕ
ਭਾਰਤ ਸਰਕਾਰ ਤੋਂ ਲਏ ਉਧਾਰਾਂ ਤੇ ਲੱਗੇ ਵਿਆਜ ਦੀ ਅਦਾਇ
ਲਈ ਸ਼ਾਮਲ ਕੀਤੀ ਗਈ ਸੀ। ਦਰ ਅਸਲ ਚਲਦੇ ਸਾਲ ਵਿੱਚ ਕੋਈ ਵਿਆ
ਅਦਾਇਗੀ ਯੋਗ ਨਹੀਂ। ੧.੪੪ ਲੱਖ ਰੁਪਏ ਦੀ ਉਪਬੰਧ, ਇਸੀ ਕਰਕੇ ਅਗ
ਸਾਲ ਦੇ ਬਜਟ ਵਿੱਚ ਸ਼ਾਮਲ ਕੀਤੀ ਗਈ ਹੈ।

**੨੭. ਆਮ ਪ੍ਰਬੰਧ** ਇਸ ਮੱਦ ਅਧੀਨ ੪.੩੬ ਲੱਖ ਰੁਪਏ ਦ
ਵਾਧਾ ਹੈ ਜਿਹੜਾ ਬਹੁਤ ਕਰਕੇ ਨਿਮਨ ਲਿਖਤ ਅਨੁਸਾਰ ਹੈ:—

(ੳ) ਗ੍ਰਿਹ ਵਿਭਾਗ — ੨.੦੯ ਲੱਖ ਰੁਪਏ

ਇਹ ਵਾਧਾ ਚਲਦੇ ਸਾਲ ਵਿੱਚ ਮਨਜ਼ੂਰ ਕੀਤੇ ਵਾਧੂ ਅਮਲੇ ਹਿਤ ਅ
ਪੀ. ਯੂ. ਏ. ਐਸ. ਅਫਸਰਾਂ ਦੀ ਪੰਜਾਬ ਵਿੱਚ ਸਿਖਲਾਈ ਵਜੋਂ ਹੈ।

(ਅ) ਜ਼ਿਲ੍ਹਾ ਪ੍ਰਬੰਧ — .੯੬ ਲੱਖ ਰੁਪਏ

ਇਹ ਵਾਧਾ ਡਿਪਟੀ ਕਮਿਸ਼ਨਰਾਂ ਲਈ ਜੀਪ ਕਾਰਾਂ ਦੀ ਸੰਭਾਲ ਲਈ
ਰੱਖੀ ਉਪਬੰਧ ਵਜੋਂ ਹੈ।

(ੲ) ਮਹਿਕਮਾ ਦਸਤਕਾਰੀ, ਮਹਿਕਮਾ
ਰਸਦ ਤੇ ਮਹਿਕਮਾ ਮੁੜ ਵਸਾਊ — .੬੦ ਲੱਖ ਰੁਪਏ

ਇਹ ਵਾਧਾ, ਬਹੁਤ ਕਰਕੇ ਡਾਇਰੈਕਟੋਰੇਟ, ਰਸਦ ਵਿਭਾਗ ਲਈ ਰੱਖੇ
ਵਾਧੂ ਅਮਲੇ ਵਜੋਂ ਹੈ।

ਹੋਰਾਂ ਮਹਿਕਮਿਆਂ ਅਧੀਨ ਹੋਰ ਛੋਟੇ ਵਾਧੇ ਹਨ।

ਕਨੂੰਨ ਘੜਨੀ ਸਭਾ ਲਈ ਚਲਦੇ ਸਾਲ ਵਿੱਚ ਰੱਖੀ ੧.੩੫ ਲੱਖ ਰੁਪਏ ਦੀ
ਉਪਬੰਧ ਅਗਲੇ ਸਾਲ ਦੇ ਬਜਟ ਵਿੱਚ ਮੁੜ ਰੱਖੀ ਗਈ ਹੈ।

**੨੮. ਪੁਲਸ** ਹੋਮ ਗਾਰਡਾਂ ਨੂੰ ਛੱਡਕੇ ਪੁਲਸ ਤੇ ਕੁਲ ਖ਼ਰਚ, ਚਲਦੇ
ਸਾਲ ਵਿੱਚ ੬੭.੯੭ ਲੱਖ ਰੁਪਏ ਦੇ ਮੁਕਾਬਲੇ ਵਿੱਚ ਅਗਲੇ ਸਾਲ ਲਈ ੭੯.੦੨
ਲੱਖ ਰੁਪਿਆ ਰੱਖਿਆ ਗਿਆ ਹੈ। ਚਲਦੇ ਸਾਲ ਵਿੱਚ ਹੋਮ ਗਾਰਡਾਂ ਲਈ ੭.੨੦
ਲੱਖ ਰੁਪਏ ਦੀ ਰਕਮ ਮੁਹੱਯਾ ਕੀਤੀ ਗਈ ਜਿਸ ਦੇ ਮੁਕਾਬਲੇ ਵਿੱਚ ਅਗਲੇ
ਸਾਲ ਦੇ ਬਜਟ ਵਿੱਚ ਕੇਵਲ ੪ ਲੱਖ ਰੁਪਏ ਮੁਹੱਯਾ ਕੀਤੇ ਗਏ ਹਨ।

ਪੁਲਸ ਅਧੀਨ ੧੦.੧੫ ਲੱਖ ਰੁਪਏ ਦਾ ਵਾਧਾ ਬਹੁਤ ਕਰਕੇ ਹੇਠ ਲਿਖੇ ਅਨੁਸਾਰ ਹੈ:—

| | | ਲੱਖਾਂ ਰੁਪਿਆਂ ਵਿੱਚ |
|---|---|---|
| (ੳ) | ਸੀ. ਆਈ. ਡੀ. ਅਤੇ ਪਿੰਡਾਂ ਦੇ ਥਾਣਿਆਂ ਲਈ ਪੁਲਸ ਅਮਲਾ | ੪.੦੦ |
| (ਅ) | ਤਿਰਪੜੀ ਅਤੇ ਰਾਜਪੁਰੇ ਦੇ ਨਵੇਂ ਕਸਬਿਆਂ ਲਈ ਗਾਰਦਾਂ | .੪੪ |
| (ੲ) | ਸਕੇਲ ਵਿੱਚ ਸੋਧ ਹੋਣ ਕਰਕੇ ਘੋੜਾ-ਭੱਤੇ ਲਈ ਵਧ ਉਪਬੰਧ | ੨.੦੦ |
| (ਸ) | ਅਸਲਾਹ ਅਤੇ ਗੋਲੀ ਸਿੱਕਾ | ੧.੭੫ |
| (ਹ) | ਉਤਲੇ ਖਰਚਾਂ ਵਿਚੋਂ ਅਦਾ ਕੀਤੇ ਅਮਲੇ ਅਧੀਨ ਵਾਧਾ | ੧.੦੦ ਜਿਸ ਲਈ, ਪਿਛਲੇ ਸਾਲ ਵੇਰਵਾ ਨਹੀਂ ਮਿਲਦਾ ਸੀ। |

**੨੯. ਵਿਦਿਆ** ੧੯੫੧-੫੨ ਲਈ ਵਿਦਿਆ ਅਧੀਨ ਕੁਲ ਅਨੁਮਾਨਤ ਖਰਚ, ਚਲਦੇ ਸਾਲ ਦੇ ੬੬.੬੬ ਲੱਖ ਰੁਪਏ ਦੇ ਮੁਕਾਬਲੇ ਵਿੱਚ ੬੭.੩੧ ਲੱਖ ਰੁਪਏ ਬਣ ਜਾਂਦਾ ਹੈ। ਇਹ ਫਰਕ ਬਹੁਤ ਕਰਕੇ ਆਰਟਸ ਕਾਲਜਾਂ ਅਤੇ ਉਚੇਰੀ ਵਿਦਿਆ ਦੇ ਸਕੂਲਾਂ ਵਿੱਚ ਵਾਧੂ ਅਮਲੇ ਲਈ ਲਗ ਭਗ ੩ ਲੱਖ ਰੁਪਏ ਦੀ ਉਪਬੰਧ ਕਰਕੇ ਅਤੇ ਇਨਕਰੀਮੈਂਟ, ਮਹਿੰਗਾਈ ਭੱਤੇ ਕਰਕੇ ਤਨਖਾਹ ਵਿਚ ਵਾਧੇ ਅਤੇ ਕਾਲਜਾਂ ਤੇ ਉਚੇਰੀ ਵਿਦਿਆ ਦੇ ਸਕੂਲਾਂ ਲਈ ਹੋਰ ਖਰਚਾਂ ਵਜੋਂ ਲਗ ਭਗ ੨ ਲੱਖ ਰੁਪਏ ਦੀ ਉਪਬੰਧ ਕਰਕੇ ਅਤੇ ਵਿਕਟੋਰੀਆ ਗਰਲਜ਼ ਇੰਟਰਮੀਡੀਏਟ ਕਾਲਜ ਪਟਿਆਲਾ ਦੇ ਦਰਜੇ ਨੂੰ ਉੱਚਾ ਕਰਨ ਕਰਕੇ, ਮਹਿੰਦਰਾ ਕਾਲਜ ਪਟਿਆਲਾ ਵਿਚ ਬੀ. ਐਸ ਸੀ. ਦੀਆਂ ਸ਼ਰੇਣੀਆਂ ਅਰੰਭ ਹੋਣ ਕਰਕੇ ਅਤੇ ਬਿਰਲਾ ਟਰੱਸਟ ਦੇ ੧੯ ਸਕੂਲਾਂ ਨੂੰ ਲੈਣ ਕਰਕੇ .੭੫ ਲੱਖ ਰੁਪਏ ਦੇ ਵਾਧੇ ਵਜੋਂ ਹੈ। ਵਾਧੇ ਦਾ ਕੁਝ ਹਿਸਾ ਪਹਿਲੇ ਸਾਲ ਨਾਲੋਂ ਹੋਰ ੧੨ ਦਿਨਾਂ ਦੀ ਤਨਖਾਹ ਦੀ ਉਪਬੰਧ ਹੋਣ ਕਰਕੇ ਭੀ ਹੈ। ਇਹ ਵਾਧਾ, ਯੂਨੀਵਰਸਟੀ ਫੰਡ ਨੂੰ ਚੰਦਾ ਦੇਣ ਲਈ ਕੋਈ

ਉਪਬੰਧ ਨਾ ਹੋਣ ਕਰਕੇ ਪੂਰਾ ਕੀਤਾ ਗਿਆ ਹੈ ਜਿਸ ਲਈ ਚਲਦੇ ਸਾਲ ਵਿੱ
੫ ਲੱਖ ਰੁਪਿਆ ਮੁਹੱਯਾ ਕੀਤਾ ਗਿਆ ਸੀ।

ਵਜ਼ੀਫ਼ਿਆਂ ਅਧੀਨ ਚਲਦੇ ਸਾਲ ਵਿੱਚ ਮੁਹੱਯਾ ਕੀਤੀ ੧ ਲੱਖ ਰੁਪਏ ਦੀ ਰਕਮ ਅਗਲੇ ਸਾਲ ਲਈ ਮੁੜ ਰੱਖੀ ਗਈ ਹੈ।

ਵਿਦਿਆ ਅਧੀਨ ਕੁਝ ਨਵੀਆਂ ਸਕੀਮਾਂ ਲਈ ੫ ਲੱਖ ਰੁਪਏ ਦੀ ਰਕਮ ਉੱਨਤੀ ਫੰਡ ਵਿਚੋਂ ਮੁਹੱਯਾ ਕੀਤੀ ਗਈ ਹੈ।

**੩੦. ਡਾਕਟਰੀ** ਚਲਦੇ ਸਾਲ ਦੇ ੪੧. ੩੪ ਲੱਖ ਰੁਪਏ ਦੇ ਮੁਕਾਬਲੇ ਵਿੱਚ ਅਗਲੇ ਸਾਲ ਲਈ ਉਪਬੰਧ ੨੭. ੪੭ ਲੱਖ ਰੁਪਏ ਹੈ। ਚਲਦੇ ਸਾਲ ਦੀ ਉਪਬੰਧ ਵਿੱਚ, ਹਸਪਤਾਲ ਫੰਡ ਦਾ ੧੫ ਲੱਖ ਰੁਪਏ ਦਾ ਚੰਦਾ ਸ਼ਾਮਲ ਹੈ ਅਤੇ ਇਸ ਨੂੰ ਛੱਡਕੇ ਚਲਦੇ ਸਾਲ ਦੀ ਅਤੇ ਅਗਲੇ ਸਾਲ ਦੀ ਉਪਬੰਧ ਵਿਚਕਾਰ ਫਰਕ ਕੇਵਲ ੧. ੧੨ ਲੱਖ ਰੁਪਏ ਦਾ ਹੈ ਜਿਹੜਾ ੧੨ ਦਿਨਾਂ ਦੀ ਵਧ ਤਨਖਾਹ ਕਰਕੇ ਹੈ। ਉਨਤੀ ਫੰਡ ਵਿਚੋਂ ੪.੩੯ ਲੱਖ ਰੁਪਏ, ਇਸ ਮਹਿਕਮੇ ਨਾਲ ਸਬੰਧਤ ਭਿੰਨ ਭਿੰਨ ਨਵੀਆਂ ਸਕੀਮਾਂ ਲਈ ਅਲਾਟ ਕੀਤੇ ਗਏ ਹਨ।

**੩੧. ਖੇਤੀ-ਬਾੜੀ** ਚਲਦੇ ਸਾਲ ਦੀ ਉਪਬੰਧ ਨਾਲ, ਮੁਕਾਬਲਾ ਕਰਦੇ ਹੋਏ, ੧.੪੪ ਲੱਖ ਰੁਪਏ ਦੀ ਬੱਚਤ ਹੋਈ ਹੈ ਜਿਹੜੀ ਬਹੁਤ ਕਰਕੇ ਰੁੱਖ ਪਾਲਣ ਵਿਭਾਗ ਦੇ ਅਮਲੇ ਵਿਚ ਕਮੀ ਹੋਣ ਕਰਕੇ ਹੈ।

ਖੇਤੀਬਾੜੀ ਦੀਆਂ ਭਿੰਨ ਭਿੰਨ ਨਵੀਆਂ ਸਕੀਮਾਂ ਲਈ ਉੱਨਤੀ ਫੰਡ ਵਿਚੋਂ, ੫ ਲੱਖ ਰੁਪਏ ਦੀ ਰਕਮ ਮੁਹੱਯਾ ਕੀਤੀ ਗਈ ਹੈ।

**੩੨. ਵਧੇਰੇ ਕਾਸ਼ਤ ਸਬੰਧੀ ਸਕੀਮਾਂ** ਚਲਦੇ ਸਾਲ ਵਿਚ, ਵਧੇਰੇ ਕਾਸ਼ਤ ਦੀਆਂ ਸਕੀਮਾਂ ਸਬੰਧੀ ੪੦ ਲੱਖ ਰੁਪਏ ਦੀ ਅਤੇ ਖੇਤੀ-ਬਾੜੀ ਦੇ ਸੰਦ ਖਰੀਦਣ ਲਈ ਉਧਾਰ ਦੇਣ ਹਿਤ ੨੯ ਲੱਖ ਰੁਪਏ ਦੀ ਉਪਬੰਧ ਬਣਾਈ ਗਈ ਹੈ। ਚਲਦੇ ਸਾਲ ਵਿਚ ੨੯.੫੪ ਲੱਖ ਪਰੁਏ ਦਾ ਖਰਚ ਕੀਤੇ ਜਾਣ ਦੀ ਆਸ ਕੀਤੀ ਜਾਂਦੀ ਹੈ ਅਤੇ ੧੯.੧੦ ਲੱਖ ਰੁਪਏ ਦੀ ਹੱਦ ਤਕ ਉਧਾਰਾਂ ਦੇ ਵੰਡੇ ਜਾਣ ਦੀ ਭੀ ਆਸ ਕੀਤੀ ਜਾਂਦੀ ਹੈ। ਅਗਲੇ ਸਾਲ ਲਈ ਵਧੇਰੇ ਕਾਸ਼ਤ ਦੀਆਂ ਸਕੀਮਾਂ ਕਰਕੇ ੩੫.੯੨ ਲੱਖ ਰੁਪਏ ਦੀ ਉਪਬੰਧ ਕੀਤੀ ਗਈ ਹੈ ਅਤੇ ੨੦.੪੦ ਲੱਖ ਰੁਪਏ ਖੇਤੀ ਬਾੜੀ ਦੇ ਸੰਦਾਂ ਲਈ ਉਧਾਰਾਂ ਹਿਤ

ਮੁਹੱਯਾ ਕੀਤੇ ਗਏ ਹਨ । ਅਗਲੇ ਸਾਲ ਲਈ ਵਾਧੂ ਅਨਾਜ ਉਪਜਾਉਣ ਦਾ ਨਿਸ਼ਾਨਾ ੫੩,੨੫੦ ਟਨ ਹੈ । ਵਧੇਰੇ ਕਾਸ਼ਤ ਦੀਆਂ ਸਕੀਮਾਂ ਤੇ ਖ਼ਰਚ, ਅਨਾਜ ਦੀ ਖਪਾ-ਪਤੀ ਅਤੇ ਨਿਰਯਾਤ ਤੇ ਭਾਰਤ ਸਰਕਾਰ ਵਲੋਂ ਮਿਲੇ ਅਨਾਜ ਬੋਨਸ ਵਿੱਚੋਂ ਲਾਇਆ ਗਿਆ ਹੈ ।

ਡਾਇਰੈਕਟਰ, ਰਸਦ ਵਿਭਾਗ ਅਨੁਸਾਰ ਪੈਪਸੂ ਸਰਕਾਰ ਵਲੋਂ ਹੁਣ ਤਾਈਂ ਕਮਾਇਆ ਕੁਲ ਬੋਨਸ ੧.੩੧ ਕਰੋੜ ਰੁਪਏ ਹੈ ਜਿਨ੍ਹਾਂ ਵਿਚੋਂ, ੫੧ ਲੱਖ ਰੁਪਏ ਪਹਿਲਾਂ ਵਸਲ ਕੀਤੇ ਜਾ ਚੁੱਕੇ ਹਨ । ਚਲਦੇ ਸਾਲ ਦੇ ਖ਼ਾਤਮੇਂ ਤੋਂ ਪਹਿਲਾਂ ੨੯ ਕਰੋੜ ਰੁਪਏ ਹੋਰ ਵਸੂਲੇ ਜਾਣ ਦੀ ਆਸ ਕੀਤੀ ਜਾਂਦੀ ਹੈ । ੫੧ ਲੱਖ ਰੁਪਏ ਦੇ ਬਕਾਏ ਦੀ ੧੯੫੧-੫੨ ਵਿਚ ਉਗਰਾਹੇ ਜਾਣ ਦੀ ਆਸ ਕੀਤੀ ਜਾਂਦੀ ਹੈ ।

**੩੩. ਫੁਟਕਲ ਮਹਿਕਮੇਂ** ਇਸ ਮਦ ਅਧੀਨ ਬਜਟ ਵਿਚ ੧.੮੭ ਲੱਖ ਰੁਪਏ ਦਾ ਘਾਟਾ ਹੈ ਜਿਹੜਾ ਬਹੁਤ ਕਰਕੇ, ਭਿੰਨ ਭਿੰਨ ਮਹਿਕਮਿਆਂ ਲਈ ਵਰ-ਨੀਚਰ ਹਿਤ ੧ ਲੱਖ ਰੁਪਏ ਦੀ ਉਪਬੰਧ ਨਾ ਹੋਣ ਕਰਕੇ ਅਤੇ ਮਹਿਮਾਨਾਂ ਦੀ ਖ਼ਾਤਰ ਦਾਰੀ ਅਤੇ ਅਮਲੇ ਵਿਚ ਕਮੀ ਲਈ .੫੫ ਲੱਖ ਰੁਪਏ ਦੀ ਉਪਬੰਧ ਘਟ ਹੋਣ ਕਰਕੇ ਹੈ । ਉਪਰੋਕਤ ਘਾਟੇ ਮਹਿਕਮਾ ਪੰਜਾਬੀ ਅਧੀਨ ਕੋਸ਼ ਛਾਪਣ ਲਈ ਰੱਖੀ ਵਧ ਉਪਬੰਧ ਵਿੱਚੋਂ ਕੁਝਕੁ ਪੂਰੇ ਕੀਤੇ ਗਏ ਹਨ ।

**੩੪. ਜਨਤਕ ਕੰਮ** ਬਿਜਲੀ ਤੋਂ ਬਿਨਾਂ ਜਨਤਕ ਕੰਮਾਂ ਅਧੀਨ ਚਲਦੇ ਸਾਲ ਦੇ ੪੩.੦੨ ਲੱਖ ਰੁਪਏ ਦੀ ਉਪਬੰਧ ਦੇ ਮੁਕਾਬਲੇ ਵਿਚ ਅਗਲੇ ਸਾਲ ਦੇ ਬਜਟ ਵਿਚ ੪੬.੧੦ ਲੱਖ ਰੁਪਏ ਮੁਹੱਯਾ ਕੀਤੇ ਗਏ ਹਨ । ਇਹ ਵਾਧਾ ਬਹੁਤ ਕਰਕੇ ਅਗਲੇ ਸਾਲ ਵਿਚ ਅਫ਼ਸਰਾਂ ਲਈ ਛੇ ਬੰਗਲੇ, ਕਲਰਕਾਂ ਲਈ ੪੬ ਕੁਆਟਰ ਅਤੇ ਸੇਵਾਦਾਰਾਂ ਲਈ ੫੦ ਕੁਆਟਰ ਬਣਾਉਣ ਹਿਤ ੪.੪੦ ਲੱਖ ਰੁਪਏ ਦੀ ਵਧ ਉਪਬੰਧ ਹੋਣ ਕਰਕੇ ਹੈ । ਇਸ ਬਜਟ ਵਿਚ ਸ਼ਾਮਲ ਕੀਤੀਆਂ ਹੋਰ ਜ਼ਰੂਰੀ ਉਪਬੰਧਾਂ ਇਹ ਹਨ: ਕਾਰਖ਼ਾਨੇ ਦੇ ਛੱਪਰ, ਇਕ ਗੁਦਾਮ ਅਤੇ ਕੇਂਦਰੀ ਜੇਲ ਪਟਿਆਲਾ ਦੇ ਇਹਾਤੇ ਦੀ ਕੰਧ ਲਈ ੩.੫੬, ਥਾਨੇ ਬਣਾਉਣ ਲਈ .੯੫ ਅਤੇ ਦਾਦਰੀ, ਫੂਲ ਤੇ ਜੈਤੋਂ ਵਿਚ ਇਸਤਰੀਆਂ ਦੇ ਤਿੰਨ ਹਸਪਤਾਲ ਅਤੇ ਇੱਕ ਹਸਪਤਾਲ ਨਾਲਾ ਗੜ੍ਹ ਵਿਚ ਬਣਾਉਣ ਲਈ ੧.੮ ਅਤੇ ਸੜਕਾਂ ਨੂੰ ਠੀਕ ਕਰਨ ਲਈ ੩.੪੧ । ਪੈਪਸੂ ਦੇ ਬਣਨ ਤੇ ੭੨੫.੮੪ ਮੀਲਾਂ ਦੇ ਮੁਕਾਬਲੇ ਵਿਚ ਹੁਣ ਸੜਕਾਂ ਦੇ ੭੬੭.੩੪ ਮੀਲ ਹਨ । ਸੜਕਾਂ ਲਈ ੩.੪੧ ਰੁਪਏ ਦੀ ਉਪਰੋਕਤ

ਉਪਬੰਧ ਤੋਂ ਇਲਾਵਾ, ਨਵੀਆਂ ਸੜਕਾਂ ਲਈ ਉੱਨਤੀ ਫੰਡ ਵਿਚੋਂ ੨੭.੧੬ ਲੱਖ ਰੁਪਏ ਦੀ ਰਕਮ ਦੀ ਉਪਬੰਧ ਮੁਹੱਯਾ ਕੀਤੀ ਗਈ ਹੈ ਜਿਸ ਦਾ ਵੇਰਵਾ ਮੰਗਾਂ ਦੀ ਸਤਕ ਵਿਚ ਮਿਲਦਾ ਹੈ। ਬਿਜਲੀ ਵਿਭਾਗ ਲਈ ਜਨਤਕ ਕੰਮਾਂ ਤੇ ਖਰਚ ਇਸ ਮਦ ਵਿਚੋਂ ਬਿਜਲੀ ਅਧੀਨ ਕੰਮ ਸਬੰਧੀ ਮਦ ੪੧ ਵਿਚ ਤਬਦੀਲ ਕੀਤੇ ਗਏ ਹਨ। ਇਸ ਤੋਂ ਇਲਾਵਾ ਆਮਦਨ ਲੇਖੇ ਵਿਚ ਨਵੀਂ ਮਦ ਅਗਲੇ ਸਾਲ ਲਈ ਖੋਲ੍ਹੀ ਗਈ ਹੈ ਜਿਸ ਦਾ ਨਾਉਂ 'ਪਣ-ਬਿਜਲੀ ਦੀਆਂ ਸਕੀਮਾਂ ਤੇ ਲਗਿਆ ਸਰਮਾਇਆ' ਹੈ, ਅਤੇ ਇਸ ਸਬੰਧੀ ਖਰਚ ਜੋ ਮਦ '੯੧—ਬਿਜਲੀ ਦੀਆਂ ਸਕੀਮਾਂ ਤੇ ਲੱਗੇ ਸਰਮਾਏ' ਅਧੀਨ ਆਉਂਦਾ ਹੈ, ਇਸ ਮਦ ਵਿਚ ਤਬਦੀਲ ਕੀਤਾ ਗਿਆ ਹੈ। ਇਸ ਮਦ ਅਧੀਨ ਅਗਲੇ ਸਾਲ ਲਈ ਉਪਬੰਧ ਕੇਵਲ ੨.੧੭ ਲੱਖ ਰੁਪਏ ਹੈ।

**੩੫. ਮੁਲਕੀ ਅਤੇ ਰਾਜਸੀ ਪਿਨਸ਼ਨਾਂ** ਇਸ ਮਦ ਅਧੀਨ ੩.੩੨ ਲੱਖ ਰੁਪਏ ਦੀ ਬੱਚਤ, ਸੰਮਿਲਤ ਰਿਆਸਤਾਂ ਦੇ ਨਰੇਸ਼ਾਂ ਨੂੰ ਨਿੱਜੀ ਖਰਚਾਂ ਸਬੰਧੀ ਅਦਾਇਗੀਆਂ ਲਈ, ਚਲਦੇ ਸਾਲ ਦੀ ਉਪਬੰਧ ਵਿਚ ੧੦% ਦੀ ਕਟੌਤੀ ਦਰਸਾਉਂਦੀ ਹੈ ਜਿਹੜੀ ਫੈਡਰਲ ਆਰਥਕ ਸੰਗਠਨ ਸੰਧੀ-ਨਾਮੇ ਅਨੁਸਾਰ ਭਾਰਤ ਸਰਕਾਰ ਵੱਲੋਂ ਸਾਂਭ ਲਈ ਜਾਵੇਗੀ।

**੩੬. ਜਰ ਜੀਵਕਾ, ਭੱਤੇ ਅਤੇ ਪਿਨਸ਼ਨਾਂ** ਇਸ ਮੱਦ ਅਧੀਨ ੨.੧੭ ਲੱਖ ਰੁਪਏ ਦਾ ਘਾਟਾ ਅਸਲ ਤੇ ਨਿਰਭਰ ਹੈ।

**੩੭. ਫੁਟਕਲ** ਅਗਲੇ ਸਾਲ ਲਈ ਇਸ ਮੱਦ ਅਧੀਨ ਕੁਲ ਉਪਬੰਧ, ਚਲਦੇ ਸਾਲ ਦੇ ੧੫.੧੪ ਲੱਖ ਰੁਪਏ ਦੇ ਮੁਕਾਬਲੇ ਵਿਚ ੯.੨੪ ਲੱਖ ਰੁਪਏ ਹੈ। ਇਹ ਫਰਕ ਬਹੁਤ ਕਰਕੇ ਪੇਂਡੂ ਮੁੜ ਵਸਾਊ ਡਾਇਰੈਕਟਰ ਦੇ ਅਮਲੇ ਵਿਚ ਕਮੀ ਹੋਣ ਕਰਕੇ ੩.੩੩ ਲੱਖ ਰੁਪਏ ਦੀ ਬੱਚਤ ਵਜੋਂ, ਉਜੜੇ ਵਿਦਿਆਰਥੀਆਂ ਦੇ ਵਜ਼ੀਫਿਆਂ ਅਧੀਨ, ਜੋ ਭਾਰਤ ਸਰਕਾਰ ਤੋਂ ਵਸੂਲਣ ਯੋਗ ਹਨ .੫੦ ਲੱਖ ਦੀ ਉਪਬੰਧ ਘਟ ਹੋਣ ਕਰਕੇ ਹੈ। ਅਗਲੇ ਸਾਲ ਵਿਚ ਨਰਿੰਦਰਾ ਗਾਰਦਾਂ ਲਈ ਕੋਈ ਉਪਬੰਧ ਨਹੀਂ ਬਣਾਈ ਗਈ; ਜਿਸ ਲਈ ਚਲਦੇ ਸਾਲ ਦੇ ਬਜਟ ਵਿਚ ੩ ਲੱਖ ਰੁਪਏ ਦੀ ਰਕਮ ਮੁਹੱਯਾ ਕੀਤੀ ਗਈ ਹੈ।

ਅਗਲੇ ਸਾਲ ਦੇ ਬਜਟ ਵਿਚ, ਉਜੜੇ ਪ੍ਰਾਣੀਆਂ ਦੇ ਮੁੜ ਵਸਾਉਣ ਲਈ

ਮੁਲਾਜ਼ਮ ਰੱਖੇ ਅਮਲੇ ਸਬੰਧੀ ਨਿਮਨ ਲਿਖਤ ਉਪਬੰਧ ਬਣਾਈ ਗਈ ਹੈ :—

| | | ਲੱਖਾਂ ਰੁਪਿਆਂ ਵਿਚ |
|---|---|---|
| ੧. | ਡਾਇਰੈਕਟਰ ਸ਼ਹਿਰੀ ਮੁੜ ਵਸਾਊ | ੧.੪੧ |
| ੨. | ਡਾਇਰੈਕਟਰ ਪੇਂਡੂ ਮੁੜ ਵਸਾਊ | ੨.੫੨ |
| ੩. | ਰੱਖਿਅਕ, ਪ੍ਰਵਾਸੀ ਮੁਸਲਮ ਜਾਇਦਾਦ | ੨.੧੨ |
| ੪. | ਨਿਆਇਕ ਡਿਪਟੀ ਰੱਖਿਅਕ | .੪੧ |
| ੫. | ਅਨਾਥ ਆਸ਼ਰਮ ਸੰਗਰੂਰ | ੧.੨੮ |
| ੬. | ਸਹਾਇਤਾ ਕੈਂਪ ਸੰਗਰੂਰ | .੬੦ |
| ੭. | ਉੱਜੜੇ ਵਿਦਿਆਰਥੀਆਂ ਨੂੰ ਮਾਇਕ ਸਹਾਇਤਾ | ੭.੦੦ |
| ੮. | ਉਧਾਲੀਆਂ ਇਸਤਰੀਆਂ ਦੀ ਪਰਾਪਤੀ ਲਈ ਅਮਲਾ | .੪੫ |
| | ਜੋੜ | ੧੫.੭੯ |

ਮਦ ਨੰ: ੩ ਅਤੇ ੪ ਦਾ ਖਰਚ ੧.੫ ਲੱਖ ਰੁਪਏ ਦੀ ਹਦ ਤਕ ਪ੍ਰਵਾਸੀ ਮੁਸਲਮ ਜਾਇਦਾਦ ਫੰਡ ਤੋਂ ਬਾਕੀ ਭਾਰਤ ਸਰਕਾਰ ਤੋਂ, ਵਸੂਲਣ ਯੋਗ ਹੈ। ਮਦ ੫,੬ ਅਤੇ ੭ ਹਿਤ ਭਾਰਤ ਸਰਕਾਰ ਤੋਂ ਵਸੂਲਣ ਯੋਗ ਹੈ।

"ਉਧਾਰ ਤੇ ਪੇਸ਼ਗੀਆਂ"- ਅਧੀਨ ਉਜੜੇ ਪ੍ਰਾਣੀਆਂ ਨੂੰ ਉਧਾਰ ਦੇਣ ਲਈ ਅਗਲੇ ਸਾਲ ਦੇ ਬਜਟ ਵਿੱਚ ੧ ਕਰੋੜ ਰੁਪਏ ਦੀ ਉਪਬੰਧ ਬਣਾਈ ਗਈ ਹੈ। ਇਸ ਤੋਂ ਇਲਾਵਾ ਕਾਰਖ਼ਾਨੇ ਦਾਰਾਂ ਨੂੰ ਮੁੜ ਵਸਾਉਣ ਲਈ ਉਧਾਰ ਹਿਤ ੬.੨੪ ਲੱਖ ਰੁਪਏ ਦੀ ਰਕਮ ਅਤੇ ਉੱਜੜੇ ਵਿਦਿਆਰਥੀਆਂ ਨੂੰ ਉਧਾਰ ਦੇਣ ਹਿਤ ੨੫,੦੦੦ ਰੁਪਏ ਮੁਹੱਯਾ ਕੀਤੇ ਗਏ ਹਨ।

ਉੱਜੜੇ ਪ੍ਰਾਣੀਆਂ ਦੀ ਸਹਾਇਤਾ ਤੇ ਯੂਨੀਅਨ ਵਲੋਂ ਅਜੇ ਤਕ ਲਗਭਗ ੩੨ ਲੱਖ ਰੁਪਏ ਖ਼ਰਚ ਕੀਤੇ ਗਏ ਹਨ। ਇਹ ਖਰਚ, ਭਾਰਤ ਸਰਕਾਰ ਵਲੋਂ ਮੋੜ ਦੇਣ ਯੋਗ ਹੈ ਅਤੇ ਇਸ ਦੀ ਉਨ੍ਹਾਂ ਵਲੋਂ ਪੜਤਾਲ ਕੀਤੀ ਜਾਣੀ ਹੈ। ੨੪-੧-੧੯੪੭ ਤੋਂ ੩੧-੩-੧੯੪੯ ਦੇ ਦੌਰਾਨ ਸੰਗਰੂਰ ਕੈਂਪ ਤੇ ਹੋਇਆ ੨.੨੧ ਲੱਖ ਰੁਪਏ ਦਾ ਖ਼ਰਚ ਪਹਿਲਾਂ ਹੀ ਮੋੜ ਦਿੱਤਾ ਗਿਆ ਹੈ ਅਤੇ ਭਾਰਤ ਸਰਕਾਰ ਨੇ ਇਸ ਤੋਂ ਇਲਾਵਾ ੧੫ ਲੱਖ ਰੁਪਿਆ ਪੇਸ਼ਗੀ ਦੇ ਤੌਰ ਤੇ ਦੇ ਦਿੱਤਾ ਹੈ।

**੩੮, ਉੱਨਤੀ ਤ ਹੋਰ ਫੰਡ** ਜਨਤਾ ਦੇ ਸਿੱਧੇ ਲਾਭਾਂ ਦੇ ਸਾਧਨਾਂ

ਜਿਹਾ ਕਿ ਨਵੀਆਂ ਸੜਕਾਂ ਬਨਾਉਣ ਲਈ, ਖੇਤੀ ਬਾੜੀ, ਵਿਦਿਆ ਅਤੇ ਡਾਕਟਰੀ ਸਬੰਧੀ ਸਕੀਮਾਂ ਬਾਰੇ ਚਲਦੇ ਸਾਲ ਦੇ ਖ਼ਰਚਾਂ ਲਈ ਉੱਨਤੀ ਫੰਡ ਵਿਚੋਂ ੪੬,੪੦,੦੦੦ ਰੁਪਏ ਦੀ ਰਕਮ ਨਿਸਚਿਤ ਕੀਤੀ ਗਈ ਹੈ। ੪੬.੪੦ ਲੱਖ ਰੁਪਏ ਦੀ ਹਿੱਸੇ ਵੰਡ ਨਿਮਨ ਲਿਖਤ ਅਨੁਸਾਰ ਕੀਤੀ ਗਈ ਹੈ:——

| | | ਲੱਖਾਂ ਰੁਪਿਆਂ ਵਿਚ |
|---|---|---|
| ੧. | ਵਿਦਿਆ ਸਬੰਧੀ ਸਕੀਮਾਂ | ੬.੦੦ |
| ੨. | ਡਾਕਟਰੀ ਸਬੰਧੀ ਸਕੀਮਾਂ | ੨.੫੦ |
| ੩. | ਖੇਤੀ-ਬਾੜੀ ਸਬੰਧੀ ਸਕੀਮਾਂ | ੫.੯੮ |
| ੪. | ਡੰਗਰਾਂ ਸਬੰਧੀ ਸਕੀਮਾਂ | .੫੨ |
| ੫. | ਆਰਥਕ ਪੁਛ-ਪੜਤਾਲ ਬੋਰਡ ਅਤੇ ਅੰਕੜਿਆਂ ਸਬੰਧੀ ਭਾਗ | .੯੦ |
| ੬. | ਨਵੀਆਂ ਸੜਕਾਂ | ੨੨.੦੦ |
| ੭. | ਸਥਾਨਕ ਸਵਰਾਜ ਸਰਕਾਰ ਸਬੰਧੀ ਸਕੀਮਾਂ | ੬.੫੦ |
| ੮. | ਦਸਤਕਾਰੀ | ੨.੦੦ |
| | ਜੋੜ | ੪੬.੪੦ |

ਉਪਰੋਕਤ ਹਿੱਸੇ ਫੰਡ ਵਿਚੋਂ ਕੇਵਲ ੩੦.੪੯ ਰੁਪਏ ਦਾ ਖਰਚ ਚਲਦੇ ਸਾਲ ਵਿੱਚ ਕੀਤੇ ਜਾਣ ਦੀ ਆਸ ਹੈ।

ਪਿੰਡ ਸੁਧਾਰ ਲਈ ਨਵੀਆਂ ਸਕੀਮਾਂ, ਜਿਨ੍ਹਾਂ ਲਈ ਪਿੰਡ ਸੁਧਾਰ ਫੰਡ ਵਿਚੋਂ ੫ ਲੱਖ ਰੁਪਏ ਦੀ ਉਪਬੰਧ ਬਣਾਈ ਗਈ, ੧੯੫੦-੫੧ ਵਿੱਚ ਅੱਗੇ ਲਿਜਾਈਆਂ ਗਈਆਂ, ਪਛੜੀਆਂ ਸ਼੍ਰੇਣੀਆਂ ਦੀ ਉੱਨਤੀ ਲਈ ੧੯੫੦-੫੧ ਦੇ ਬਜਟ ਵਿੱਚ ਬਣਾਈ ੫ ਲੱਖ ਰੁਪਏ ਦੀ ਉਪਬੰਧ ਦੇ ਚਲਦੇ ਸਾਲ ਵਿੱਚ ਪੂਰੀ ਤਰ੍ਹਾਂ ਖਰਚ ਕੀਤੇ ਜਾਣ ਦੀ ਆਸ ਕੀਤੀ ਜਾਂਦੀ ਹੈ।

ਪਹਿਲਾਂ ਅਰੰਭ ਕੀਤੀਆਂ ਸਕੀਮਾਂ ਦੀ ਪੂਰਨਤਾ ਲਈ ਅਤੇ ਨਵੀਆਂ ਸਕੀਮਾਂ ਅਰੰਭ ਕਰਨ ਲਈ ੧੯੫੧-੫੨ ਦੇ ਖਰਚ ਹਿਤ ਉਨਤੀ-ਫੰਡ ਵਿਚੋਂ ੫੦.੯੫ ਲੱਖ ਰੁਪਏ ਦੀ ਰਕਮ ਦੀ ਨਿਮਨ ਅਨੁਸਾਰ ਹਿੱਸੇ-ਵੰਡ ਕੀਤੀ ਗਈ ਹੈ:-

| | | ਲੱਖਾਂ ਰੁਪਿਆਂ ਵਿੱਚ |
|---|---|---|
| ੧. | ਵਿਦਿਆ | ੫.੦੦ |

| | | |
|---|---|---|
| | | ੪.੩੯ |
| ੨. | ਡਾਕਟਰੀ | ੫.00 |
| ੩. | ਖੇਤੀ ਬਾੜੀ | .੯੫ |
| ੪. | ਸਲੋਤਰੀ ਖ਼ਾਨਾ | ੨.00 |
| ੫. | ਦਸਤਕਾਰੀ | |
| ੬. | ਆਰਥਕ ਪੁੱਛਪੜਤਾਲ ਦਾ ਬੋਰਡ ਅਤੇ ਅੰਕੜਿਆਂ ਸਬੰਧੀ ਭਾਗ | .੫੬ |
| ੭. | ਖੇਤੀਬਾੜੀ, ਪਰਿਸ਼ਰਮ, ਪੁਛ ਪੜਤਾਲ ਦੇ ਖਰਚ ਵਿਚੋਂ ਯੂਨੀਅਨ ਦਾ ਹਿੱਸਾ | .੩0 |
| ੮. | ਸਥਾਨਕ ਸਵਰਾਜ ਸਰਕਾਰ | ੫.੭0 |
| ੯. | ਸੜਕਾਂ | ੭.੧੬ |
| | ਜੋੜ | ੫0.੯੫ |

੯.੭੩ ਲੱਖ ਰੁਪਏ ਦੀ ਰਕਮ ਜੋ ੧੩-੪-੧੯੫0 ਨੂੰ ਫੰਡ ਦੇ ਬਕਾਏ ਦਾ ੧0% ਹੈ, ਫੀਡਰਲ ਆਰਥਕ ਸੰਗਠਨ ਦੇ ਨਤੀਜੇ ਵਜੋਂ ਭਾਰਤ ਸਰਕਾਰ ਨੂੰ ਅਦਾ ਕੀਤੀ ਜਾਣੀ ਹੈ।

੧-੪-੧੯੫੨ ਨੂੰ ਉੱਨਤੀ ਫੰਡ ਦੀ ਹਾਲਤ ਹੇਠ ਲਿਖੇ ਅਨੁਸਾਰ ਹੋਵੇਗੀ:—

| | | ਲੱਖਾਂ ਰੁਪਿਆਂ ਵਿੱਚ |
|---|---|---|
| ੧-੧-੨00੬ ਬਿਕਰਮੀ ਨੂੰ ਬਕਾਇਆ | | ੧00.00 |
| ੨00੬ ਬਿਕਰਮੀ ਵਿੱਚ ਖਰਚ | | –੩.00 |
| ੧੩-੪-੧੯੫0 ਨੂੰ ਬਕਾਇਆ | | ੯੭.00 |
| ਉੱਨਤੀ ਦੀਆਂ ਸਕੀਮਾਂ ਤੇ ੧੯੫0-੫੧ ਵਿੱਚ ਹੋਣ ਵਾਲਾ ਖਰਚ | ੩੫.00 | |
| ਫੰਡ ਵਿਚੋਂ ਉਨ੍ਹਾਂ ਦੇ ਹਿੱਸੇ ਵਜੋਂ ਭਾਰਤ ਸਰਕਾਰ ਨੂੰ ਅਦਾਇਗੀ | ੯.੭੩ | ੪੪.੭੩ |
| ਭੋਂ-ਕਢਾਈ ਸਕੀਮ ਦੀ ਵਧ ਆਮਦਨ | | ੧.00 |
| ੧-੪-੧੯੫੧ ਨੂੰ ਬਕਾਇਆ | | ੫੩.੨੭ |
| ਭੋਂ-ਕਢਾਈ ਸਕੀਮ ਬਾਬਤ ੧੯੫੧–੫੨ ਦੀ ਆਮਦਨ ਜਮ੍ਹਾਂ ਕਰੋ | | ੨.00 |
| ੧੯੫੧-੫੨ ਲਈ ਹਿਸੇ–ਵੰਡ | | –੫0.੯੫ |
| ੧-੪-੧੯੫੨ ਨੂੰ ਬਕਾਇਆ | | ੪.੩੨ |

